

ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 120 ਸਾਲ 10 6 ਦਸੰਬਰ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ

ਖੁਸ਼ੀ-ਖੇੜਿਆਂ ਦਾ ਸਭ ਪਾਸੇ ਮਾਹੌਲ।
550ਵਾਂ ਪ੍ਰਕਾਸ਼ ਪੁਰਬ ਸਭ ਰਲਕੇ ਮਨੌਣ।
ਚੱਲ ਰੌਣਕਾਂ ਨੇ ਸਾਡੇ ਵਿਹੜੇ ਆਈਆਂ,
ਨਾਨਕ ਦੀ ਅਸੀਸ ਸਦਕਾ।
ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ।

ਊਚ-ਨੀਚ ਈਰਖਾ ਦੀ ਅੱਗ ਵਿੱਚ ਸੜੇ ਕਿਉਂ?
ਫੋਕੇ ਵਹਿਮਾਂ-ਪਾਖੰਡਾਂ ਤੇ ਆਡੰਬਰਾਂ 'ਚ ਪੜੇ ਕਿਉਂ?
ਅੰਧ-ਵਿਸ਼ਵਾਸ਼ ਵਾਲੀ ਦਲਦਲ 'ਚ ਗੜੇ ਕਿਉਂ?
ਬਿਪਰਵਾਦੀ ਰੀਤਾਂ ਕਿਉਂ ਅਪਨਾਈਆਂ,
ਨਾਨਕ ਦੀ ਅਸੀਸ ਸਦਕਾ।
ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ।

ਗੋਲਕ ਗੁਰੂ ਦੀ ਮੂੰਹ ਗਰੀਬ ਲੋੜਵੰਦਾਂ ਦਾ,
ਝੇੜਾ ਫੇਰ ਛੇੜਿਆਂ ਕਿਉਂ ਕੋਝੇ ਢਕਵੰਜਾਂ ਦਾ,
ਛੋਛਿਆਂ 'ਚ ਮਜ਼ਾਕ ਨਾ ਉਡਾਓ ਦਸਵੰਧਾਂ ਦਾ,
ਕਰੋ ਕਿਰਤ ਵਿਰਤ ਨਾਮ ਦੀਆਂ ਕਮਾਈਆਂ।
ਨਾਨਕ ਦੀ ਅਸੀਸ ਸਦਕਾ।
ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ।

ਅਨਮਤਾਂ, ਬੇਅਦਬੀਆਂ ਦੇ ਦੁੱਖ ਜੋ ਸਹੇੜੇਗਾ,
ਕਾਲੀਆਂ ਭੇਡਾਂ ਨੂੰ ਫਿਰ ਕਿੰਝ ਕੋਈ ਖਦੇੜੇਗਾ,
ਸਰਬੱਤ ਦੇ ਭਲੇ ਵਾਲੀ ਗੱਲ ਕਿਵੇਂ ਛੇੜੇਗਾ,
ਮੂੰਹ ਮੰਗੀਆਂ ਨੇ ਦਾਤਾਂ ਘਰ ਆਈਆਂ,
ਨਾਨਕ ਦੀ ਅਸੀਸ ਸਦਕਾ।
ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ।

ਛੱਡੋ, ਬਾਬੇ ਮੁਸ਼ਟੰਡਿਆਂ ਦੇ ਨਾਲ ਲਾਈ ਯਾਰੀ,
ਧੱਜੀਆਂ ਧਰਮ ਦੀਆਂ ਉਡਾਂਦੇ ਫਰੇਬੀ ਲੀਡਰ ਪੁਜਾਰੀ,
ਆਓ ਜਗਤ ਗੁਰੂ ਦੇ ਨਾਂ ਦੇ ਬਣੀਏ ਵਪਾਰੀ,
ਜਿਸ ਚਾਨਣ ਦੀਆਂ ਰਿਸ਼ਮਾਂ ਖਿੰਡਾਈਆਂ,
ਨਾਨਕ ਦੀ ਅਸੀਸ ਸਦਕਾ।
ਸਭ ਸੰਗਤਾਂ ਨੂੰ ਲੱਖ ਲੱਖ ਵਧਾਈਆਂ।

ਨਾਨਕ ਨਿਰਮਲ ਪੰਥ ਦਾ ਸੁਣੋ ਮੰਨੋ ਉਪਦੇਸ਼,
ਤੁਸੀਂ ਮਜ਼ਹਬਾਂ ਦੇ ਝੇੜਿਆਂ ਨੂੰ ਲਾ ਕੇ ਬਰੇਕ,
ਸ਼ੋਭਾ ਹੋਵੇ ਸਤਿਗੁਰਾਂ ਦੀ ਸਾਰੇ ਦੇਸ਼-ਪ੍ਰਦੇਸ਼
ਕੰਵਲ ਜੱਗ ਸਾਰੇ ਜਿਸ ਦੀਆਂ ਚੜ੍ਹਾਈਆਂ,
ਨਾਨਕ ਦੀ ਅਸੀਸ ਸਦਕਾ।

ਸਭ ਸੰਗਤਾਂ ਨੂੰ ਲੱਖ-ਲੱਖ ਵਧਾਈਆਂ,
ਬਾਬੇ ਦੀ ਅਸੀਸ ਸਦਕਾ॥

*ਜਸਪਾਲ ਸਿੰਘ ਕੰਵਲ*

ਅੰਦਰ ਪੜ੍ਹੋ ਸੰਪਾਦਕੀ

550 ਸਾਲ, ਗੁਰੂ ਦੇ ਨਾਲ........?

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਮਾਤਾ ਗੁਜਰੀ ਅਤੇ ਚਾਰੇ ਸਾਹਿਬਜ਼ਾਦੇ
ਅਤੇ ਸਿੰਘਾਂ ਦੀਆਂ ਸ਼ਹੀਦੀਆਂ ਨੂੰ ਲੱਖ-ਲੱਖ ਵਾਰ ਪ੍ਰਣਾਮ

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਵਿਛੜ ਗਿਆ ਗੋਬਿੰਦ ਸਿੰਘ ਦਾ ਪਰਿਵਾਰ ਸੀ



ਪ੍ਰਿੰ: ਨਸੀਬ ਸਿੰਘ ਸੇਵਕ

ਸਿਰਸਾ ਨਦੀ 'ਤੇ ਵਿਛੜ ਗਿਆ ਗੋਬਿੰਦ ਸਿੰਘ ਦਾ ਪਰਿਵਾਰ ਸੀ
ਗੋਬਿੰਦ ਦੇ ਪਰਿਵਾਰ ਅਤੇ ਸਿੰਘਾਂ ਵਿੱਚ ਆ ਪਈ ਦੋਫਾੜ ਸੀ
ਮਾਂ ਗੁਜਰੀ ਤੇ ਨਿਕੇ ਲਾਲ ਆਏ ਨਾਲ ਰਸੋਈਏ ਗੰਗੂ ਪਾਪੀ ਦੇ
ਪੁੱਜ ਗਏ ਪਿੰਡ ਸਹੇੜੀ ਕਰਕੇ ਉਸ ਪਾਪੀ ਉੱਤੇ ਇਤਬਾਰ ਸੀ
ਰਾਤੀਂ ਸੁੱਤਿਆਂ ਲੁੱਟ ਲਿਆ ਮਾਤਾ ਜੀ ਦਾ ਗਹਿਣਾ ਗੱਟਾ
ਜਾ ਕੇ ਸਵੇਰੇ ਕੀਤੀ ਇਤਲਾਹ ਪੁਲਿਸ ਮੋਰਿੰਡੇ ਦੀ ਸਰਕਾਰ ਸੀ
ਅੱਗੇ ਕਰ ਦਿੱਤੇ ਤਿੰਨੇ ਹਵਾਲੇ ਸੂਬੇ ਸਰਹਿੰਦ ਦੀ ਪੁਲਿਸ ਦੇ
ਠੰਡੇ ਬੁਰਜ ਵਿੱਚ ਬੰਦ ਕਰ ਦਿੱਤੇ ਜੋ ਅਤੀ ਦਾ ਠੰਡਾ ਠਾਰ ਸੀ
ਭੁਖਿਆਂ, ਮਾਤਾ ਤੇ ਲਾਲਾਂ ਤਾਈ ਮੋਤੀ ਮਹਿਰੇ ਨੇ ਦੁੱਧ ਪਿਆਇਆ
ਇੱਧਰ ਉੱਧਰ ਤੋਂ ਪਤਾ ਨਹੀਂ ਕਿੱਦਾਂ ਲਾਕੇ ਉਸ ਨੇ ਜੁਗਾੜ ਸੀ
24 ਦਸੰਬਰ 1704 ਨੂੰ ਪੇਸ਼ੀ ਪਈ ਸੂਬੇ ਸਰਹੰਦ ਕੋਲ ਲਾਲਾਂ ਦੀ
'ਨਾਹਰੇ ਬੋਲੇ ਸੋ ਨਿਹਾਲ' ਨੇ ਕਰ ਦਿੱਤਾ ਸਾਰਿਆਂ ਨੂੰ ਸ਼ਰਮਸ਼ਾਰ ਸੀ
25 ਦਸੰਬਰ ਲਾਲਾਂ ਤਾਈ ਦੀਵਾਰ ਵਿੱਚ ਚਿਣਾਉਣ ਦਾ ਹੁਕਮ ਦਿੱਤਾ
ਜੋਰਾਵਰ ਸਿੰਘ ਤੇ ਫਤਿਹ ਸਿੰਘ ਖੜ ਗਏ ਸੀ ਵਿੱਚ ਦੀਵਾਰ ਸੀ
26 ਦਸੰਬਰ ਸਨਾਟਾ ਜਿਹਾ ਛਾਇਆ ਰਿਹਾ ਵਿੱਚ ਸਰਹਿੰਦ ਦੇ
ਅਗਲੇ ਸੀ ਦਿਨ ਮੁੜ ਲਗਣਾ ਸੂਬੇ ਵਜੀਰ ਖਾਂ ਦਾ ਦਰਬਾਰ ਸੀ
ਉਠ ਕੇ ਸਵੇਰੇ ਮਾਤਾ ਗੁਜਰੀ ਜੀ ਨੇ ਦੋਨਾਂ ਲਾਲਾਂ ਤਾਈਂ
ਲਾੜਿਆ ਦੇ ਵਾਂਗੂੰ ਕੀਤਾ ਹੋਣਾ ਦੋਨਾਂ ਨੂੰ ਖੂਬ ਤਿਆਰ ਸੀ
ਫਿਰ ਪੁੱਜ ਗਏ ਸੀ ਕਚਹਿਰੀ ਵਿੱਚ ਸਾਹਿਬਜ਼ਾਦੇ ਨਾਹਰੇ ਮਾਰਦੇ
ਇਕ ਦਮ ਚੁਪਚਾਪ ਸਾਰੇ ਹੋ ਗਿਆ ਤੇ ਚੁਕੰਨੇ ਹੋਏ ਪਹਿਰੇਦਾਰ ਸੀ
ਸਿਰ ਕਤਲ ਕਰਨ ਦਾ ਸੁਣਾ ਦਿੱਤਾ ਫੈਸਲਾ ਸਰਹਿੰਦ ਸੂਬੇ ਨੇ ਦੋਨਾਂ ਦੇ
ਸਾਸ਼ਲ ਬੇਗ ਤੇ ਬਾਸ਼ਲ ਬੇਗ ਪਹਿਲਾਂ ਤੋਂ ਹੀ ਬੈਠੇ ਹੋਏ ਤਿਆਰ ਸੀ
ਹਾਅ ਦਾ ਨਾਹਾਰਾ ਮਾਰਿਆ ਨਵਾਬ ਮਲੇਰ ਕੋਟਲੇ ਨੇ ਇਸ ਮੌਕੇ 'ਤੇ
ਕੰਬਿਆ ਅੰਬਰ ਤੇ ਧਰਤੀ ਰੋ ਪਈ, ਕੁਦਰਤ ਹੋਈ ਸ਼ਰਮਸ਼ਾਰ ਸੀ
ਸੋਨੇ ਦੀਆਂ ਮੋਹਰਾਂ ਰੱਖ-ਰੱਖ ਧਰਤੀ ਖਰੀਦੀ ਟੋਡਰ ਮੱਲ ਨੇ
ਇਸ ਤਰ੍ਹਾਂ ਦਾਦੀ ਅਤੇ ਪੋਤਿਆਂ ਦਾ ਕੀਤਾ ਉਹਨੇ ਫਿਰ ਸਸਕਾਰ ਸੀ
ਜਗੋਂ ਤੇਹਰਵੀਂ ਸੀ ਕੀਤੀ ਗਈ ਵਜ਼ੀਰ ਖਾਨ ਸੂਬੇ ਸਰਹਿੰਦ ਵਲੋਂ
ਇਸੇ ਲਈ ਬੱਚੇ-ਬੱਚੇ ਵਲੋਂ ਪਾਈ ਗਈ ਉਸ ਨੂੰ ਡਾਢੀ ਫਿਟਕਾਰ ਸੀ
ਕਲੌੜ ਵਾਲੇ ਹਰ ਸਾਲ ਮਿਲ ਬੈਠੇ ਦੇਂਦੇ ਰਲ ਕੇ ਸ਼ਰਧਾਂਜਲੀ
ਨਸੀਬ ਸਿੰਘ ਦੇ ਲਿਖੇ ਗੀਤਾਂ ਦਾ ਲੈ ਕੇ ਪਹਿਲਾਂ ਹੀ ਅਧਿਕਾਰ ਸੀ

9465216530

******************

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਮੌਕੇ ਦਸਵੰਦ 'ਚੋਂ ਮਾਇਆ ਆਪਣੀ ਪੱਤ੍ਰਿਕਾ ਨੂੰ ਦੇ ਕੇ ਖੁਸ਼ੀਆਂ ਪ੍ਰਾਪਤ ਕਰੋ।

**ਨਵੰਬਰ 2019 ਦੇ ਦਾਨੀ ਸੱਜਣ**

| | |
|---|---|
| 1. ਸ. ਸੁੱਚਾ ਸਿੰਘ ਕਲੌੜ | 5100/- |
| 1. ਸ. ਜਸਪਾਲ ਸਿੰਘ ਕੰਵਲ | 3100/- |
| 2. ਸ. ਗੁਰਮੁੱਖ ਸਿੰਘ ਨੱਥੂਚੱਕ | 1000/- |
| 3. ਸ. ਸੁਰਜਨ ਸਿੰਘ ਜੱਸਲ | 1000/- |
| | ਕੁੱਲ 10,200/- |

ਪੱਤ੍ਰਿਕਾ 'ਤੇ ਨਵੰਬਰ 2019 ਦਾ
ਖਰਚਾ ਕੁਲ ਖਰਚਾ 43,860/-
ਆਈ ਸਹਾਇਤਾ 10,200/-
ਵਾਧੂ ਖਰਚਾ 33,660/-

## ਪੱਤ੍ਰਿਕਾ ਦੀ ਸਹਾਇਤਾ ਲਈ

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ
ਖਾਤਾ ਨੰ: 65139724105, IFSCode: SBIN0050435 swift
ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਸਾਖਾ ਕਜਹੇੜੀ, ਚੰਡੀਗੜ੍ਹ



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/- *ਗਿਆਨੀ ਦਿੱਤ ਸਿੰਘ ਮੈਮੋਰੀਅਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ*

ਅੰਕ 120 • ਸਾਲ 10 • 6 ਦਸੰਬਰ 2019 (ਮਾਸਿਕ,ਪੰਜਾਬੀ) • ਕੁੱਲ ਪੰਨੇ 48



**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

## ਤਤਕਰਾ



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ.ਚੰਡੀਗੜ੍ਹ-160036 ਫੋਨ: 9465216530

ਈ-ਮੇਲ - bhaiditsinghpatrikachd@gmail.com or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

ਛਾਪਕ, ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ 712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ

# 550 ਸਾਲ, ਗੁਰੂ ਦੇ ਨਾਲ........?



ਜਸਪਾਲ ਸਿੰਘ ਕੰਵਲ

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦੀਆਂ ਪਿਛਲੀਆਂ ਸੱਤ ਸੰਪਾਦਕੀਆਂ ਜਗਤ ਗੁਰੂ ਧੰਨ ਧੰਨ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕਰਦਿਆਂ ਮੁੱਖ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਬੜੇ ਹੀ ਨਿੱਡਰ ਤੇ ਧੜੱਲੇਦਾਰ ਸ਼ਬਦਾਂ ਵਿੱਚ ਸਿੱਖ ਸਮਾਜ, ਪੰਜਾਬੀਅਤ ਤੇ ਸਿੱਖ ਪੰਥ ਦੇ 550 ਸਾਲਾਂ ਦੇ ਇਤਿਹਾਸ ਵਿੱਚ ਕੀ ਹੋਇਆ, ਕੀ ਗਵਾਇਆ ਤੇ ਉਸ ਵਿੱਚੋਂ ਨਤੀਜੇ ਵਜੋਂ ਕੀ ਖੱਟਿਆ ਉੱਤੇ ਭਰਪੂਰ ਜਾਣਕਾਰੀ ਦਿੱਤੀ ਹੈ ਜੋ ਕਿ ਸੱਚ-ਮੁੱਚ ਕਾਬਲ-ਏ-ਗੌਰ ਹੈ।

ਭਾਰਤ ਵਰਸ਼ ਕੋਈ ਪੰਜ ਹਜ਼ਾਰ ਸਾਲਾਂ ਤੋਂ ਬਿਪਰਵਾਦ ਦੀ ਦਲਦਲ ਤੇ ਚੁੰਗਲ ਵਿੱਚ ਗੰਭੀਰ ਤੌਰ ਜਕੜਿਆ ਹੋਇਆ ਹੈ। ਇਸ ਦੀ ਮਾਨਸਿਕਤਾ ਤੇ ਗੁਲਾਮੀ ਅਧੀਨ ਰਹਿਣ ਦੀਆਂ ਦਿਲ-ਢਾਹੂ ਪ੍ਰਵਿਰਤੀਆਂ ਦਾ ਕੋਝਾ ਅਸਰ ਵੀ ਘੱਟ ਨਹੀਂ ਹੈ। ਬਿਪਰਵਾਦ ਦੇ ਕੋਹੜ ਤੇ ਗੁਲਾਮੀ ਦੇ ਅਭਾਵ ਨੇ ਇਸ ਦੀ ਸਮਾਜਿਕ, ਅਧਿਆਤਮਕ, ਰਾਜਨੀਤਕ, ਆਰਥਿਕ ਤੇ ਜਾਤੀ ਸੁਤੰਤਰਤਾ ਤੇ ਬਰਾਬਰਤਾ ਨੂੰ ਬਹੁਤ ਗਹਿਰਾ ਆਘਾਤ ਪਹੁੰਚਾਇਆ ਹੈ। ਨਤੀਜਾ ਹੋਇਆ ਕਿ ਪਿਛਲ ਮੁਖੀ ਸੋਚ ਤੇ ਦ੍ਰਿਸ਼ਟੀ ਕੋਣ ਖਹਿੜਾ ਛੱਡਣ ਦਾ ਨਾਂ ਨਹੀਂ ਲੈਂਦੇ।

ਗੁਰੂ ਨਾਨਕ ਸਾਹਿਬ ਦੇ 15ਵੀਂ ਸਦੀ ਵਿੱਚ ਆਗਮਨ ਨਾਲ ਇਸ ਵਿਖਰੇ ਹੋਏ ਸਮਾਜ ਨੂੰ ਕੁੱਝ ਤਸੱਲੀ ਹੋਈ ਸਾਂਤਵਨਾ ਮਿਲੀ। ਉਨ੍ਹਾਂ ਨੇ ਜਿੱਥੇ ਇੱਕ ਪ੍ਰਮਾਤਮਾ ਦੀ ਹੋਂਦ ਦੀ ਗੱਲ ਦੀ ਪ੍ਰੋੜ੍ਹਤਾ ਕੀਤੀ ਉੱਥੇ ਹੀ ਆਪਸੀ ਭਾਈਚਾਰੇ ਤੇ ਸਦਭਾਵਨਾ ਵਾਲੇ ਸਮਾਜ ਦੀ ਸਥਾਪਨਾ ਲਈ ਵੱਡਮੁੱਲੇ ਕਾਰਜ ਕੀਤੇ। ਕਿਰਤ, ਨਾਮ ਜਪਣ ਤੇ ਵੰਡ ਛੱਕੋ ਦੇ ਸਿਧਾਂਤ ਨੂੰ ਸਤਿਕਾਰ ਦੇਣ ਦੀ ਗੱਲ ਕਹੀ। ਦਇਆ, ਸਬਰ ਤੇ ਸੰਤੋਖ ਨੂੰ ਜੀਵਨ ਵਿੱਚ ਧਾਰਨ ਲਈ ਪ੍ਰੇਰਿਆ। ਜਿਸ ਨਾਲ ਦੀਨ ਦੁਖੀ ਤੇ ਲੋੜਵੰਦਾਂ ਨੂੰ ਸਹਾਰਾ ਮਿਲ ਸਕਦਾ ਸੀ। ਨਿਰਮਲ ਪੰਥ ਚਲਾਇਆ ਜਿਸ ਵਿੱਚ ਹਰ ਇਨਸਾਨ ਨੂੰ ਮਾਨਵਤਾ ਦੇ ਆਧਾਰ ਤੇ ਬਰਾਬਰ ਹੱਕ, ਬਰਾਬਰ ਦਾ ਇੱਜ਼ਤਮਾਣ ਤੇ ਸਮਾਜ ਵਿੱਚ ਬਰਾਬਰ ਦੀ ਭਾਗੀਦਾਰੀ ਮਿਲ ਸਕੇ। ਆਪਸੀ ਮੇਲ-ਮਿਲਾਪ ਕਾਇਮ ਹੋਵੇ। ਜ਼ੁਲਮ ਦੇ ਵਿਰੁੱਧ ਆਵਾਜ਼ ਬੁਲੰਦ ਕੀਤੀ। ਨਿਮਾਣਿਆ-ਨਿਤਾਣਿਆ ਨੂੰ, ਔਰਤ ਜਾਤੀ ਨੂੰ ਸਮਾਜ ਵਿੱਚ ਸਨਮਾਨ ਵਾਲੇ ਅਧਿਕਾਰਾਂ ਤੇ ਵਰਤਾਵ ਲਈ ਆਵਾਜ਼ ਬੁਲੰਦ ਕੀਤੀ-ਹੋਕਾ ਦਿੱਤਾ। ਜਿਸ ਨਾਲ ਅਨੇਕਾਂ ਸਦੀਆਂ ਪੁਰਾਣੇ ਆਲ-ਜੰਜਾਲਾਂ 'ਚ ਫਸੀ ਮਾਨਸਿਕਤਾ ਤੇ ਬਹੁਤ ਸੁਖਾਵਾਂ ਪ੍ਰਭਾਵ ਪਿਆ ਅਤੇ ਜਾਗਰਿਤੀ ਆਈ, ਸੋਝੀ ਆਈ।

ਸੋਲਵੀਂ ਸਦੀ ਦੇ ਦੂਜੇ ਪੱਖ ਵਿੱਚ ਗੁਰੂ ਅੰਗਦ ਦੇਵ ਜੀ ਨੇ ਸ਼ੇਖ ਫਰੀਦ ਤੇ ਗੁਰੂ ਨਾਨਕ ਜੀ ਦੀ ਪ੍ਰਚਾਰੀ, ਪ੍ਰਸਾਰੀ ਪੰਜਾਬੀ ਬੋਲੀ ਨੂੰ ਨਵੀਂ ਸੇਧ ਦੇ ਕੇ ਪ੍ਰਚਾਰਿਆ ਤੇ ਪ੍ਰਸਾਰਿਆ। ਨਿਰਮਲ ਪੰਥ ਦੇ ਉਪਦੇਸ਼ਾਂ ਨੂੰ ਸਭ ਗੁਰੂ ਸਾਹਿਬਾਨਾਂ ਨੇ ਸਮੇਂ ਸਮੇਂ ਸਿਰ ਪੂਰੇ ਜ਼ੋਰ-ਸ਼ੋਰ ਨਾਲ ਮਾਨਵਤਾ ਦੇ ਭਲੇ ਲਈ ਯਾਦਗਾਰੀ ਕਾਰਜ ਕੀਤੇ। ਦਸ਼ਮੇਸ਼ ਪਿਤਾ ਨੇ ਖਾਲਸਾ ਪੰਥ ਦੀ ਸਾਜਨਾ ਕਰਕੇ ਅਧਿਆਤਮਿਕ, ਸਮਾਜਿਕ, ਧਾਰਮਿਕ ਤੇ ਆਰਥਿਕ ਕਰਾਂਤੀ ਵਿੱਢੀ ਜਿਸ ਨਾਲ ਜ਼ੁਲਮ ਨਾਲ ਟਾਕਰਾ ਕਰਨ ਦਾ ਜੋਸ਼ ਵਧਿਆ, ਦੀਨ-ਦੁਖੀ ਦੇ ਬਚਾਅ ਲਈ ਨਵਾਂ ਰਾਹ ਦਸੇਰਾ ਸਥਾਪਤ ਹੋਇਆ। ਗੁਰੂ ਕਾਲ ਦੇ ਸਮੇਂ 239 ਸਾਲ (1469 ਈ: ਤੋਂ 1708 ਈ:) ਵਿੱਚ ਅਨੇਕਾਂ ਔਕੜਾਂ, ਅਟਕਲਾਂ, ਜ਼ੁਲਮ ਤੇ ਦੁੱਖਾਂ ਦੇ ਅੰਬਾਰ ਝੇਲੇ ਪਰ ਇਸ ਇਲਾਹੀ ਤੇ ਪ੍ਰਮਾਤਮ ਦੀ ਫੌਜ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ ਸਗੋਂ ਨਵੀਆਂ ਲੀਹਾਂ ਪਾਈਆਂ ਅਤੇ ਉੱਚੀਆਂ ਪੁਲਾਘਾਂ ਮਾਰੀਆਂ। ਬੰਦਾ ਬਹਾਦਰ ਦੇ ਰਾਜ ਤੋਂ ਬਾਦ 1799 ਈ: ਤੱਕ ਸਿੱਖੀ ਨੇ ਫਿਰ ਅਨੇਕਾਂ ਦਿਲ-ਕੰਬਾਊ, ਅਸਹਿ ਤੇ ਅਕਹਿ ਕਸ਼ਟ ਅਣਡਿੱਠ ਕਰਕੇ, ਭਾਣਾ ਮੰਨਕੇ ਸਹਾਰੇ, ਪਰ ਧਰਮ ਨੂੰ ਆਂਚ ਨਹੀਂ ਆਉਣ ਦਿੱਤੀ।

1799 ਈ: ਤੋਂ 1839 ਈ: ਤੱਕ ਸਿੱਖ ਰਾਜ ਦੇ ਸਮੇਂ ਕੁੱਝ ਰਾਹਤ ਮਿਲੀ ਸਿੱਖੀ ਪਨਪੀ-ਪਰ 1849 ਈ: ਵਿੱਚ ਸਿੱਖ ਰਾਜ ਦੇ ਅੰਗ੍ਰੇਜ਼ਾਂ ਦੁਆਰਾ ਹੜੱਪਣ ਨਾਲ ਫਿਰ ਭੰਬਲਭੂਸੇ ਵਾਲਾ ਦੌਰ ਸ਼ੁਰੂ ਹੋ ਗਿਆ। ਸਿੱਖ ਇਸਾਈ ਤੇ ਆਰੀਆ ਸਮਾਜੀ ਬਣਨ ਲੱਗੇ। ਸਿੱਖੀ ਦੀ ਹਾਲਤ ਵੀ ਪਤਲੀ ਪੈ ਗਈ। ਇਸ ਸਮੇਂ ਸਿੱਖੀ ਦੀ ਹੋਂਦ ਦੀ ਜਦੋ-

ਜਹਿਦ ਵਿੱਚ ਸਿੰਘ ਸਭਾ ਲਹਿਰ ਸਥਾਪਤ ਹੋਈ ਤੇ ਇਸ ਦੇ ਧੁਰੰਦਰ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਸਰਗਰਮੀਆਂ ਵਧਾਈਆਂ ਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਬਹੁਪੱਖੀ ਸੇਧ ਦੇ ਕੇ ਕਿਨਾਰੇ ਲਾਉਣ ਦੇ ਜਤਨਾਂ ਵਿੱਚ ਬਹੁਤ ਹੱਦ ਤੱਕ ਸਫ਼ਲ ਹੋਏ।

ਇੱਥੇ ਇਹ ਖਾਸ ਕਰਕੇ ਵਰਣਨਯੋਗ ਹੈ ਕਿ ਸਿੱਖਾਂ ਦੀ ਆਬਾਦੀ 'ਚ ਇਜਾਫ਼ਾ ਤਾਂ ਹੋਇਆ ਪਰ ਇਸ ਵਿੱਚ ਅਧਿਕਤਰ ਗਿਣਤੀ ਰੂੜਵਾਦੀ ਬਿਪਰਵਾਦ ਦੇ ਪ੍ਰਭਾਵ ਹੇਠ ਨਿਰੰਤਰ ਰਹੀ ਜਿਸ ਦੇ ਕਾਰਣ ਉਚ ਨੀਚ, ਵਹਿਮਾਂ-ਭਰਮਾਂ, ਪਾਖੰਡਾਂ, ਅੰਧ-ਵਿਸ਼ਵਾਸ਼ ਤੇ ਫਜ਼ੂਲ ਦੇ ਕਰਮ-ਕਾਂਡਾਂ ਦੀ ਦਲਦਲ ਵਿੱਚ ਫਸੇ ਹੋਏ ਹਨ। ਪੰਥਕ ਸਰਕਾਰਾਂ ਦੇ ਅਖੌਤੀ ਆਗੂਆਂ ਅਤੇ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਆਪਣੇ ਆਰਜੀ ਦਿਖਾਵੇ ਵਾਲੇ ਤੇ ਕਾਗਜੀ ਯੋਜਨਾਵਾਂ ਦੁਆਰਾ ਸਿੱਖੀ ਨੂੰ ਸਹੀ ਸੇਧ ਦੇਣ ਵਿੱਚ ਅਸਫ਼ਲ ਰਹੀ ਹੈ ਅਤੇ ਸਿੱਖੀ ਦੇ ਹਾਲਾਤ ਬਦ ਤੋਂ ਬਦਤਰ ਹੋਏ ਹਨ। ਵੰਡ- ਵਾਰੇ, 1984 ਦੇ ਕਤਲੇਆਮ ਤੇ ਹੋਰ ਮਾਰੂ ਹਮਲਿਆਂ ਨੇ ਸਿੱਖੀ ਨੂੰ ਵਲੂੰਧਰਿਆਂ ਤੇ ਤਾਰ-ਤਾਰ ਕੀਤਾ। ਕਿੰਨੀ ਵਾਰੀ ਛਾਂਗ-ਛੰਗਾਈ ਹੋਈ ਹੋਣ ਦੇ ਬਾਵਜੂਦ ਸਿੱਖੀ ਤੇ ਪੰਜਾਬੀਪੁਣੇ ਨੇ ਇੰਨੀਆਂ ਕਚੂਰ ਲੱਗਰਾਂ ਛੱਡੀਆਂ ਕਿ ਕੁੱਲ ਆਲਮ ਹੀ ਇਸ ਦੇ ਪਸਾਰ ਵਿੱਚ ਆ ਗਿਆ ਹੈ। ਬੇਰੁਜ਼ਗਾਰੀ, ਨਸ਼ਾ, ਕਿਸਾਨਾਂ ਦੀਆਂ ਸਮੱਸਿਆਵਾਂ, ਪਤਿਤਪੁਣਾ, ਮੂਰਤੀ ਪੂਜਾ, ਬਾਬਾਡੰਮ ਦੇ ਕਰੂਪ ਚਿਹਰਿਆਂ ਨੇ ਇਸ ਦਾ ਹੁਲੀਆ ਵਿਗਾੜ ਦਿੱਤਾ ਹੈ। ਸਰਕਾਰਾਂ, ਜਥੇਬੰਦੀਆਂ ਤੇ ਸ਼੍ਰੋਮਣੀ ਕਮੇਟੀ ਬੱਸ ਕਾਗਜ਼ੀ ਢੱਗਾਂ ਪੂਰ ਕੇ ਡੰਗ ਟਪਾ ਰਹੀਆਂ ਹਨ ਤੇ ਆਪਣੀਆਂ ਉਪਲੱਭਦੀਆਂ ਦਾ ਢੰਡੋਰਾ ਪਿੱਟ ਰਹੀਆਂ ਸਾਹ ਨਹੀਂ ਲੈਂਦੀਆਂ। ਜਿੱਥੇ ਸਿੱਖੀ ਦਾ ਘਾਣ ਹੋ ਰਿਹਾ ਹੈ, ਉਥੇ ਪੰਜਾਬੀਅਤ ਤੇ ਪੰਜਾਬੀ ਮਾਂ ਬੋਲੀ ਦੀ ਹਾਲਤ ਵੀ ਪਤਲੀ ਪੈ ਗਈ ਹੈ। ਨੌਜਵਾਨ ਪੀੜੀ ਸਿੱਖੀ ਤੇ ਮਾਂ ਬੋਲੀ ਪੰਜਾਬੀ ਤੋਂ ਦੂਰ ਜਾ ਰਹੀ ਹੈ ਤੇ ਬੇਗਾਨਗੀ ਵਾਲੀ ਮਾਨਸਿਕਤਾ ਨਾਲ ਪੇਸ਼ ਆ ਰਹੀ ਹੈ। ਖਾਸ ਕਰਕੇ ਪੰਜਾਬ, ਪੰਜਾਬ ਦੀ ਆਨ, ਬਾਨ ਤੇ ਸ਼ਾਨ ਜਾਣੋ ਮਿੱਟੀ ਵਿੱਚ ਰੁਲ ਰਹੀ ਹੈ।

ਅਜਿਹੇ ਸਮੇਂ ਵਿੱਚ ਸਿੱਖੀ ਦੇ ਮੁਹਤਵਰਾਂ, ਵਿਦਵਾਨਾਂ ਤੇ ਬੁਧੀਜੀਵੀਆਂ ਨੂੰ ਵੰਗਾਰ ਦਾ ਸਮਾਂ ਆ ਗਿਆ ਹੈ ਕਿ ਇਨ੍ਹਾਂ ਗਰਕ ਰਹੇ ਹਾਲਾਤਾਂ ਨੂੰ ਕਿਵੇਂ ਠੱਲ, ਪਾਈ ਜਾਵੇ ਤੇ ਸਿੱਖੀ ਨੂੰ ਕਿਵੇਂ ਨਵੇਂ ਸਿਰਿਓਂ ਲੀਹ ਤੇ ਲਿਆਂਦਾ ਜਾਵੇ। ਗੁਰੂ ਨਾਨਕ ਦੇ ਵਾਰਸੋ ਹੋਸ਼ ਵਿੱਚ ਆਓ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿਰਫ ਗੋਲਕਾਂ ਦੇ ਪ੍ਰਬੰਧ ਕਰਨ ਵਿੱਚ ਨਾ ਲੱਗ ਕੇ ਸੁਚਾਰੂ ਤੇ ਸਾਰਥਕ ਕੰਮਾਂ ਤੇ ਪੈਸਾ ਖਰਚ ਕਰਕੇ ਸਿੱਖੀ ਤੇ ਪੰਜਾਬੀ ਦੀ ਹਾਲਤ ਨੂੰ ਸੁਧਾਰ ਕਰਨ ਲਈ ਜਤਨ ਕਰੇ। ਨਿਡੱਰਤਾ ਤੇ ਹਲੀਮੀ ਨਾਲ ਸਮੇਂ ਦੀ ਸਰਕਾਰ ਤੇ ਹੋਰ ਜੱਥੇਬੰਦੀਆਂ ਨੂੰ ਅੱਗੇ ਹੋਕੇ ਲਾਮਬੰਦ ਹੋਣ ਦੀ ਲੋੜ ਹੈ। ਬਹੁਤ ਵਧੀਆ ਹੁੰਦਾ ਤੇ ਵਧੀਆ ਲੱਗਦਾ ਵੀ ਜੇਕਰ ਸਰਕਾਰਾਂ ਤੇ ਪੰਥਕ ਕਮੇਟੀਆਂ ਗੁਰੂ ਸਾਹਿਬ ਦੇ ਪ੍ਰਕਾਸ਼ ਉਤਸਵ ਤੇ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਇੰਨਾ ਸਿਆਸੀ ਢੋਲ-ਢਮੱਕੇ ਵਾਲਾ ਤੇ ਸ਼ੋਸ਼ੇਬਾਜੀ ਵਾਲਾ ਨਾ ਬਣਾ ਕੇ ਇਸ ਉੱਤੇ ਹਜ਼ਾਰਾਂ ਕਰੋੜਾਂ ਰੁਪਏ ਖਰਚ ਕਰਨ ਦੀ ਬਜਾਏ ਇਨ੍ਹਾਂ ਗੁਰੂ ਦੀ ਸੰਗਤ ਦੇ ਪੈਸਿਆਂ ਦਾ ਸਦਉਪਯੋਗ ਕਰਕੇ ਭਲਾਈ ਅਤੇ ਕਾਰਗਰ ਕਾਰਜਾਂ ਤੇ ਲਗਾ ਕੇ ਦਸਵੰਦਾਂ ਨੂੰ ਸਫ਼ਲ ਕਰਦੇ। ਲੋੜਵੰਦਾਂ ਦੀ ਮਦਦ ਵਿੱਚ ਖਰਚ ਕਰਦੇ। ਸਕੂਲਾਂ/ਕਾਲਜਾਂ ਵਿੱਚ ਵਿਦਿਆਰਥੀਆਂ ਦੀਆਂ ਫੀਸਾਂ ਮੁਆਫ ਕਰਦੇ। ਹਸਪਤਾਲਾਂ ਵਿੱਚ ਗਰੀਬ ਮਰੀਜ਼ਾਂ ਦਾ ਮੁਫ਼ਤ ਜਾਂ ਰਿਆਇਤੀ ਇਲਾਜ ਕਰਨ ਦਾ ਐਲਾਨ ਕਰਦੇ। ਬੇਘਰਿਆਂ ਲਈ ਕਿਫ਼ਾਇਤੀ ਘਰ ਬਣਾ ਕੇ ਦੇਣ ਦੇ ਉਪਰਾਲੇ ਕਰਦੇ। ਸਮੇਂ ਦੀ ਲੋੜ ਹੈ ਬੇਰੁਜ਼ਗਾਰਾਂ ਦੇ ਵਸੇਬੇ ਲਈ ਕੋਈ ਪ੍ਰੋਗਰਾਮ ਤਿਆਰ ਕੀਤੇ ਜਾਂਦੇ। ਕਿਸਾਨਾਂ ਦੀ ਸਮੱਸਿਆਵਾਂ ਨੂੰ ਹੱਲ ਕਰਨ ਲਈ ਮਿਲ ਜੁੱਲ ਕੇ ਹੰਭਲਾ ਮਾਰਦੇ। ਨਵੇਂ ਸਕੂਲ, ਕਾਲਜ, ਹਸਪਤਾਲ ਤੇ ਬਿਰਧ ਆਸ਼ਰਮ ਆਦਿ ਖੋਲ੍ਹਣ ਦੀਆਂ ਯੋਜਨਾਵਾਂ ਨੂੰ ਤਰਜੀਹ ਦਿੱਤੀ ਜਾਂਦੀ। ਜਗਤ ਗੁਰੂ ਗੁਰੂ ਨਾਨਕ ਦੇਵ ਜੀ ਦੀ ਪ੍ਰਭਾ ਵਧਾਉਣ ਲਈ ਗੁਰਬਾਣੀ ਦੇ ਉਪਦੇਸ਼ਾਂ ਦਾ ਬਹੁ-ਭਾਸ਼ੀ ਲਿਟਰੇਚਰ ਚਾਹਵਾਨ ਸੰਗਤਾਂ ਵਿੱਚ ਵੰਡਿਆਂ ਜਾਂਦਾ ਤਾਂ ਕਿ ਇਹ ਵੱਡਮੁੱਲੇ ਭਾਈਚਾਰਕ ਸਾਂਝ ਤੇ ਸਦਭਾਵਨਾ ਨਾਲ ਲਿਪਤ ਉਪਦੇਸ਼ ਘਰ-ਘਰ ਪਹੁੰਚਦੇ। ਸ਼ਾਇਦ ਫਿਰ ਸਾਨੂੰ ਅਹਿਸਾਸ ਹੁੰਦਾ ਕਿ ਗੁਰੂ ਅਤੇ ਗੁਰੂ ਦੇ ਉਪਦੇਸ਼ 550 ਸਾਲ ਨਾਲ-ਨਾਲ ਚੱਲੇ ਅਤੇ ਉਨ੍ਹਾਂ ਨੇ ਸਾਡੀ ਮਾਨਸਿਕਤਾ ਨੂੰ ਮਾਨਵਤਾ ਦੇ ਭਲੇ ਲਈ ਵਰਤਿਆ ਹੈ। ਜਿੰਮੇਵਾਰ ਜਥੇਬੰਦੀਆਂ, ਸਰਕਾਰਾਂ ਤੇ ਹੋਰ ਬੁੱਧੀਜੀਵੀ ਲਾਮਬੰਦ ਹੋਕੇ ਇਸ ਤੇ ਗੌਰ ਕਰਨ ਤੇ ਉਚੇਚੇ ਤੌਰ 'ਤੇ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਉਨ੍ਹਾਂ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਮਨਾਉਂਦਿਆਂ ਸਰਬੱਤ ਦੇ ਭਲੇ ਦੇ ਕਾਰਜਾਂ ਵਿੱਚ ਇੱਕ ਜੁੱਟ ਹੋ ਕੇ ਹੰਭਲਾ ਮਾਰਨ। ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਮੌਕਾ ਸੰਭਾਲੋ, ਜਾਗਰੂਕ ਹੋ ਕੇ ਇਸ ਪਵਿੱਤਰ ਤੇ ਯਾਦਗਾਰੀ ਸਮਾਗਮਾਂ ਦੇ ਅਵਸਰ ਅਜਾਈਂ ਨਾ ਗੁਜ਼ਰ ਜਾਣ ਤੇ ਪਿਛੋਂ ਫਿਰ ਨਮੋਸ਼ੀ ਦਾ ਸਾਹਮਣਾ ਕਰਨਾ ਪਵੇ। ਵਾਹਿਗੁਰੂ ਸੁਮੱਤ ਬਖਸ਼ੇ। ਵਾਹਿਗੁਰੂ ਭਲੀ ਕਰੇ।

*89689-68397*

**********

# 72 ਸਾਲਾਂ ਦੀ ਅਰਦਾਸ ਪਿਛੋਂ ਕਰਤਾਰਪੁਰ ਦਾ ਲਾਂਘਾ ਖੁੱਲ ਗਿਆ ਤੇ ਹੁਣ ਖੁਲ੍ਹੇ ਦਰਸ਼ਨ ਦੀਦਾਰੇ ਹੋਣਗੇ। ਦੋਨਾਂ ਦੇਸ਼ਾਂ ਦੇ ਪ੍ਰਧਾਨ ਮੰਤਰੀਆਂ ਨੇ ਬਹੁਤ ਸੁਹਿਰਦਤਾ ਵਿਖਾਈ ਹੈ। ਲੋੜ ਹੈ ਸ਼੍ਰੋਮਣੀ ਕਮੇਟੀ ਤੇ ਹੋਰ ਸੰਸਥਾਵਾਂ 'ਬਾਬੇ ਨਾਨਕ ਦੇ ਉਪਦੇਸ਼ਾਂ' 'ਤੇ ਪਹਿਰਾ ਦੇਣ ਲਈ ਕੰਮ ਕਰਨ।



ਪ੍ਰਿੰ: ਨਸੀਬ ਸਿੰਘ ਸੇਵਕ

ਸਿੱਖ ਕੌਮ ਦੀ ਆਪਣੇ ਅਕਾਲ ਪੁਰਖ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਪਿਛਲੇ 72 ਸਾਲਾਂ ਤੋਂ (1947 ਵਿੱਚ ਜਦੋਂ ਅਜ਼ਾਦੀ ਉਪਰੰਤ ਪੰਜਾਬ ਦੇ ਦੋ ਹਿੱਸੇ ਕਰਕੇ ਭਾਰਤ ਤੇ ਪਾਕਿਸਤਾਨ ਦੋ ਵਖੋ ਵੱਖ ਦੇਸ਼ ਬਣਾਏ ਗਏ ਸਨ) ਤੋਂ ਲਗਾਤਾਰ ਦਿਨ ਵਿੱਚ ਘਟੋ ਘੱਟ ਦੋ ਵਾਰੀ ਕੀਤੀ ਜਾਂਦੀ ਅਰਦਾਸ ਵਿੱਚ ਇਹ ਸ਼ਬਦ, "ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰੇ, ਗੁਰਧਾਮਾਂ..........।" ਅਤੇ ਪਿਛਲੇ 18 ਸਾਲਾਂ ਤੋਂ ਸਵ: ਜਥੇਦਾਰ ਕੁਲਦੀਪ ਸਿੰਘ ਬਡਾਲਾ ਨੇ ਇਹ ਅਰਦਾਸ ਸ਼ੁਰੂ ਕੀਤੀ ਸੀ ਪਰ ਉਹ ਨਹੀਂ ਰਹੇ। ਬਾਬੇ ਨਾਨਕ ਜੀ ਦੇ 550 ਵੇਂ ਪ੍ਰਕਾਸ਼ ਪੁਰਬ 'ਤੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਰਹਿਮਤ ਸਦਕਾ 9 ਨਵੰਬਰ 2019 ਨੂੰ ਪੂਰੀ ਹੋ ਗਈ ਹੈ ਤੇ ਕਰਤਾਰਪੁਰ ਸਾਹਿਬ ਦਾ ਲਾਘਾਂ ਖੁਲ੍ਹ ਗਿਆ ਹੈ। ਸਮੂਹ ਵਿਸ਼ਵਭਰ ਦੇ ਨਾਨਕ ਨਾਮ ਲੇਵਾ ਸਿੱਖਾਂ ਅਤੇ ਵਿਸ਼ਵਭਰ ਵਿੱਚ ਬਾਬੇ ਨਾਨਕ ਦੀ ਹੋਂਦ ਨੂੰ ਪ੍ਰਵਾਨ ਕਰਨ ਵਾਲਿਆਂ ਨੂੰ ਕੋਟਿਨ ਕੋਟਿ ਵਾਰ ਮੁਬਾਰਕਾਂ। ਹੁਣ ਕੁਝ ਮਾਮੂਲੀ ਸਰਕਾਰੀ ਕਾਰਵਾਈਆਂ ਉਪਰੰਤ ਖੁਲ੍ਹੇ ਦਰਸ਼ਨ ਦੀਦਾਰੇ ਕੀਤੇ ਜਾ ਸਕਦੇ ਹਨ। ਇਹ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਵਿੱਚ ਦਸੰਬਰ ਅੰਕ 2019 ਲਈ ਸੰਪਾਦਕੀ ਲਿਖਦਿਆਂ ਮਨ ਅਤੀਅੰਤ ਗਦਗਦ ਹੋ ਰਿਹਾ ਹੈ ਤੇ ਮਾਣ ਮਹਿਸੂਸ ਹੋ ਰਿਹਾ ਹੈ। ਬਹੁਤੀ ਖੁਸ਼ੀ ਇਸ ਗੱਲ ਦੀ ਹੈ ਕਈ ਤਰ੍ਹਾਂ ਦੀਆਂ ਕਿਆਸ ਅਰਾਈਆਂ ਦੇ ਬਾਵਜੂਦ ਇਹ ਸਮਾਗਮ ਅਤੀ ਸੁਹਿਰਦਤਾ, ਸਦਭਾਵਨਾ ਤੇ ਸਾਂਝੀਵਾਲਤਾ ਦੇ ਨਿੱਘੇ ਸੁਨੇਹੇ ਪੂਰੇ ਵਿਸ਼ਵ ਨੂੰ ਦੇਣ ਵਿੱਚ ਬਹੁਤ ਸਫ਼ਲ ਹੋਏ ਹਨ। ਇਸ ਤਰ੍ਹਾਂ 9 ਨਵੰਬਰ 2019 ਦਾ ਇਹ ਅਤੀ ਪਵਿੱਤਰ ਦਿਹਾੜਾ ਇਕ ਸਦੀਵੀ ਇਤਿਹਾਸ ਬਣ ਗਿਆ ਹੈ। ਭਾਵੇਂ ਕਿ ਬਾਬੇ ਨਾਨਕ ਦਾ ਪ੍ਰਕਾਸ਼ ਪੁਰਬ 12 ਨਵੰਬਰ ਨੂੰ ਬਹੁਤ ਹੀ ਸ਼ਰਧਾ ਤੇ ਧੂਮਧਾਮ ਨਾਲ ਮਨਾਇਆ ਗਿਆ ਅਤੇ ਪਿਛੇ ਤੋਂ ਲੈ ਕੇ ਇਕ ਸਾਲ ਤੱਕ ਇਹ ਪ੍ਰੋਗਰਾਮ ਜਾਰੀ ਰਹਿਣਗੇ।

9 ਨਵੰਬਰ ਦੇ ਲਾਂਘੇ ਖੁਲ੍ਹਣ ਸਮੇਂ, ਦੋਵਾਂ ਦੇਸ਼ਾਂ ਵਲੋਂ ਆਪਣੇ-ਆਪਣੇ ਦੇਸ਼ ਵਿੱਚ ਕੀਤੇ ਗਏ ਸਮਾਗਮ ਦੀ ਮਹੱਤਤਾ ਜੋ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿੱਚ ਦਰਜ ਹੋ ਚੁੱਕੀ ਹੈ, ਦੀ ਗੱਲ ਕਰਨੀ ਵੀ ਆਪਣੇ ਆਪ ਵਿੱਚ ਇਕ ਨਵੀਂ ਸ਼ੁਰੂਆਤ ਬਣ ਗਈ ਹੈ। ਸੋ ਆਉ ਉਸ ਦੀ ਵੀ ਇਕ ਝਲਕ ਵੇਖ ਲਈਏ ! ਸਭ ਤੋਂ ਪਹਿਲਾਂ ਦੋਨਾਂ ਦੇਸ਼ਾਂ ਦੇ ਪ੍ਰਧਾਨ ਮੰਤਰੀ ਸਮੇਤ ਸਰਕਾਰਾਂ, ਪੰਜਾਬ ਸਰਕਾਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਹੁਤ ਬਹੁਤ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਇਨ੍ਹਾਂ ਸਮਾਗਮਾਂ ਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਨ ਦੀ ਆਪਣੀ ਆਪਣੀ ਨਿੱਜੀ ਜ਼ਿੰਮੇਵਾਰੀ ਨੂੰ ਨਿਭਾਉਣ ਵਿੱਚ ਅਤੀ ਦਿਲਚਸਪੀ ਵਿਖਾਈ। ਕਰਤਾਰਪੁਰ ਸਾਹਿਬ ਦਾ ਲਾਘਾ ਖੋਲ੍ਹਣ ਸਬੰਧੀ ਕੀਤਾ ਗਿਆ ਮੁੱਖ ਸਮਾਗਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨ ਪਵਿੱਤਰ ਹਜ਼ੂਰੀ ਵਿੱਚ ਡੇਰਾ ਬਾਬਾ ਨਾਨਕ ਵਿਖੇ 9 ਨਵੰਬਰ ਨੂੰ ਦੁਪਹਿਰ ਤੋਂ ਪਹਿਲਾਂ ਕੀਤਾ ਗਿਆ ਜਿਸ ਦੇ ਮੁੱਖ ਮਹਿਮਾਨ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਜੀ ਸਨ ਤੇ ਨਾਲ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ, ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਸਾਬਕਾ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਨਾਲ ਹੀ ਪੰਜਾਬ ਤੇ ਹਰਿਆਣਾ ਦੇ ਦੋਨੋਂ ਸੂਬਿਆਂ ਦੇ ਰਾਜਪਾਲ ਸਾਹਿਬ ਦੀ ਸਮੂਲੀਅਤ ਸੀ। ਦੂਜੇ ਪਾਸੇ ਪਾਕਿਸਤਾਨ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿੱਚ ਉਥੋਂ ਦੇ ਪ੍ਰਧਾਨ ਮੰਤਰੀ ਸ੍ਰੀ ਇਮਰਾਨ ਖਾਨ ਤੇ ਉਸ ਦੀ ਸਮੂਹ ਸਰਕਾਰ, ਜਨਰਲ ਬਾਜਵਾ ਅਤੇ ਪਹਿਲੇ ਜਥੇ ਵਿੱਚ ਏਧਰੋਂ ਗਏ ਵਿਸ਼ੇਸ਼ ਮਹਿਮਾਨ ਸ. ਮਨਮੋਹਨ ਸਿੰਘ ਸਾਬਕਾ ਪ੍ਰਧਾਨ ਮੰਤਰੀ,

ਇਸ ਲਾਂਘੇ ਦੇ ਹੀਰੋ ਸ: ਨਵਜੋਤ ਸਿੰਘ ਸਿੱਧੂ ਸਾਬਕਾ ਮੰਤਰੀ ਪੰਜਾਬ ਸਰਕਾਰ ਆਦਿ ਵਿਸ਼ੇਸ਼ ਸਨ।

ਚਿਰਾਂ ਤੋਂ ਆਪਸੀ ਵਿਰੋਧੀ ਦੇਸ਼ਾਂ ਦੇ ਇਸ ਵਿਸ਼ੇਸ਼ ਮੌਕੇ ਤੇ ਕੀਤੇ ਗਏ ਇਤਿਹਾਸਕ ਸਮਾਗਮ ਦੀ ਖਾਸ ਮਹੱਤਤਾ ਇਹ ਬਣ ਗਈ ਹੈ ਕਿ ਦੋਨਾਂ ਵਿਰੋਧੀ ਪ੍ਰਧਾਨ ਮੰਤਰੀਆਂ ਦੇ ਵਿਸ਼ੇਸ਼ ਭਾਸ਼ਨਾ ਨੇ ਵਿਸ਼ਵ ਭਰ ਵਿੱਚ ਆਮ ਲੋਕਾਂ ਦੇ ਮਨ ਵੀ ਜਿੱਤ ਲਏ ਹਨ। ਦੋਨਾਂ ਪ੍ਰਧਾਨ ਮੰਤਰੀਆਂ ਦੇ ਆਪਣੇ-ਆਪਣੇ ਭਾਸ਼ਨਾ ਤੋਂ ਪਿਆਰ, ਮੁਹਬਤ, ਸਦਭਾਵਨਾ, ਸਾਂਝੀਵਾਲਤਾ ਦਾ ਨਿੱਘ ਮਿਲਿਆ ਹੈ। ਦੋਨੋ ਪ੍ਰਧਾਨ ਮੰਤਰੀ ਅਤੀ ਵਧਾਈ ਦੇ ਹੱਕਦਾਰ ਹਨ। ਦੋਨਾਂ ਸਮਾਗਮਾਂ ਦੇ ਪ੍ਰਬੰਧ ਠੀਕ ਸਨ ਪਰ ਭਾਰਤ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਕੀਤੇ ਪ੍ਰਬੰਧਾਂ ਵਿੱਚ ਭਾਰਤ ਵਲੋਂ ਸਾਰੇ ਬੁਲਾਰੇ/ਮਹਿਮਾਨ ਕੁਰਸੀਆਂ 'ਤੇ ਬੈਠੇ ਸਨ ਭਾਵੇਂ ਕਿ ਪਿਛੇ ਅਦਬ ਸਤਿਕਾਰ ਵਜੋਂ ਬੈਠੇ ਸਨ ਪਰ ਪਾਕਿਸਤਾਨ ਵਲੋਂ ਪ੍ਰਧਾਨ ਮੰਤਰੀ ਸਮੇਤ ਸਾਰੇ ਮਹਿਮਾਨ/ਅਧਿਕਾਰੀ ਸੰਗਤ ਵਾਂਗ ਭੁੰਜੇ ਬੈਠੇ ਵੇਖ ਕੇ ਮਨ ਨੂੰ ਅਤੀ ਖੁਸ਼ੀ ਪ੍ਰਾਪਤ ਹੋਈ ਹੈ।

ਦੋਨਾਂ ਸਮਾਗਮਾਂ ਦੇ ਬੁਲਾਰਿਆਂ ਦੀ ਗੱਲ ਕਰਦਿਆਂ ਸ. ਨਵਜੋਤ ਸਿੰਘ ਸਿੱਧੂ ਦਾ ਨਾਂ ਆਪ ਮੁਹਾਰੇ ਸਾਹਮਣੇ ਆ ਜਾਂਦਾ ਹੈ ਅਤੇ ਨਾਲ ਹੀ ਇਸ ਲਾਂਘੇ ਦੇ ਦਿਨ ਨੂੰ ਇਤਿਹਾਸਕ ਬਣਾਉਣ ਲਈ ਉਸ ਦੀ ਇਤਿਹਾਸਕ ਭੂਮਿਕਾ ਨੇ 10 ਮਹੀਨੇ ਵਿੱਚ ਹੀ ਖੁਸ਼ਬੋ ਖਲੇਰ ਦਿੱਤੀ ਹੈ। ਜਦੋਂ ਇਮਰਾਨ ਖਾਨ ਨੇ ਪ੍ਰਧਾਨ ਮੰਤਰੀ ਵਜੋਂ ਸੰਹੂ ਚੁੱਕਣ ਵਾਲੇ ਸਮਾਗਮ ਵਿੱਚ ਆਪਣੇ ਕ੍ਰਿਕਟ ਦੇ ਸਾਥੀ ਸਿੱਧੂ ਨੂੰ ਖਾਸ ਤੌਰ ਤੇ ਸੱਦਿਆ ਸੀ ਤੇ ਉਹ ਗਏ ਵੀ ਸੀ ਅਤੇ ਉਨ੍ਹਾਂ ਵਲੋਂ ਪਾਈ ਗਈ ਪਿਆਰ ਤੇ ਸਦਭਾਵਨਾ ਵਾਲੀ ਜਫੀ ਨੇ ਬਹੁਤ ਸਾਰੀਆਂ ਚਰਚਾਵਾਂ ਛੇੜੀਆਂ ਸਨ। ਖਾਸ ਕਰਕੇ ਭਾਰਤ ਦੇ ਰਾਜਨੀਤੀਕ ਲੋਕਾਂ ਨੂੰ ਇਹ ਜੱਫੀ ਹਜ਼ਮ ਨਹੀਂ ਸੀ ਹੋਈ। ਪਰ ਇਹ ਜੋਧਾ ਨਿਡਰ ਰਿਹਾ ਹੈ। ਉਸ ਦੀ ਜੱਫੀ ਨੇ ਇਹ ਵਿਸ਼ੇਸ਼ ਦਿਨ ਲਿਆਦਾ ਅਤੇ ਸਾਰੇ ਵਿਰੋਧੀ ਇਕ ਤੋਂ ਮੁਹਰੇ ਨਸਦੇ ਨਜ਼ਰ ਆ ਰਹੇ ਸਨ। ਦੂਜੇ ਪਾਸੇ ਉਸ ਵੇਲੇ ਹੀ ਸਮਾਗਮ ਵਿੱਚ ਸਿੱਧੂ ਨੂੰ ਏਨਾ ਮਾਣ ਮਿਲਿਆ ਸੀ ਕਿ ਇਥੋਂ ਤੱਕ ਐਲਾਨ ਹੋ ਗਿਆ ਸੀ ਜੇ ਇਹ ਏਥੋਂ ਚੋਣ ਲੜਨ ਤਾਂ ਅਰਾਮ ਨਾਲ ਜਿੱਤ ਜਾਣਗੇ। ਇਸ ਇਤਿਹਾਸਕ ਮੌਕੇ ਵੀ ਉਨ੍ਹਾਂ ਦੇ ਭਾਸ਼ਨ ਨੇ ਪਾਕਿਸਤਾਨੀਆਂ ਦੇ ਦਿਲ ਜਿੱਤੇ। ਸਿੱਧੂ ਤੇ ਇਮਾਰਾਨ ਦੀ ਜਿੱਤ ਜਿਸ ਦੇ ਨਾਹਰੇ ਗੂੰਜਦੇ ਸੁਣਾਈ ਦਿੱਤੇ। ਉਨ੍ਹਾਂ ਦਾ ਲੈਕਚਰ ਬਾ-ਕਮਾਲ ਸੀ। ਕੁਲ ਮਿਲਾ ਕੇ ਪਾਸਿਕਤਾਨ ਵਲੋਂ ਕੀਤਾ ਗਿਆ ਸਮਾਗਮ ਆਪਣੇ ਆਪ ਵਿੱਚ ਅਤੀ ਖਾਸ ਬਣ ਗਿਆ ਹੈ। ਭਾਰਤ ਦੇ ਸਮਾਗਮ ਵਿੱਚ ਪ੍ਰਧਾਨ ਮੰਤਰੀ ਤੋਂ ਬਿਨਾ ਅਕਾਲ ਤਖਤ ਸਾਹਿਬ ਦੇ ਜਥੇਦਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਲੈਕਚਰ ਵੀ ਅਤੀ ਸਦਭਾਵਨਾ ਤੇ ਮਿਲਾਪੜੇ ਹਨ। ਪਰ ਮੁੱਖ ਮੰਤਰੀ ਤੇ ਸਾਬਕਾ ਮੰਤਰੀ ਦੇ ਭਾਸ਼ਨਾਂ ਨੇ ਲੋਕਾਂ ਨੂੰ ਕੋਈ ਸੰਦੇਸ਼ ਦੇਣ ਵਿੱਚ ਸਫਲਤਾ ਨਹੀਂ ਵਿਖਾਈ।

ਅਸੀਂ ਆਪਣੇ ਲਗਾਤਾਰ ਸੱਤ ਸੰਪਾਦਕੀ "ਰੀਸ ਦੀ ਘੜੀਸ" ਹੇਠ ਵੱਖ-ਵੱਖ ਪਹਿਲੂਆਂ ਨੂੰ ਲੈ ਕੇ ਲਿਖੇ ਹਨ। ਮੈਂ ਸਮਝਦਾ ਹਾਂ ਅਸੀਂ ਇਹ ਅਗਤੇਰਾ ਵਿਸ਼ੇਸ਼ ਸੰਪਾਦਕੀ ਲਿਖ ਕੇ ਸਫਲਤਾ ਪ੍ਰਾਪਤ ਕਰ ਲਈ ਹੈ ਇਹ ਵੀ ਸਚਾਈ ਹੈ ਕਿ ਹੋਰ ਕਈ ਮਹੀਨੇ ਇਹ ਸਮਾਗਮ ਹੋਣੇ ਹਨ। ਇਨ੍ਹਾਂ ਵਿਸ਼ੇਸ਼ ਸਮਾਗਮਾਂ ਵਿਚੋਂ ਅਸੀਂ ਬਾਬੇ ਨਾਨਕ ਦੇ ਉਪਦੇਸ਼ ਤੇ ਕਿੰਨਾ ਕੂ ਪੂਰੇ ਉਤਰੇ ਹਾਂ? ਸਾਡਾ ਜਵਾਬ ਨਾਂਹ ਵਿੱਚ ਹੋਵੇਗਾ। ਜਿਸ ਦੇ ਪੱਖ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਸ਼ਰਧਾ ਤਾਂ ਇਕ ਵਿਖਾਵੇ ਲਈ ਅਤੀ ਜ਼ਰੂਰੀ ਸੀ ਬਾਬੇ ਨਾਨਕ ਜੀ ਨੇ ਆਸਾ ਦੀ ਵਾਰ ਵਿੱਚ ਲਿਖਿਆ **"ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ"**। ਸਮਾਗਮ ਵਿੱਚ ਵੀ ਰੋਟੀਆਂ ਕਾਰਨ ਪੂਰੇ ਤਾਲ ਵਾਂਗ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਥਾਂ-ਥਾਂ ਤੇ ਘੁੰਮਾਇਆ ਗਿਆ ਤਰ੍ਹਾਂ-ਤਰ੍ਹਾਂ ਦੇ ਲੰਗਰ ਛਕਾਏ ਗਏ ਜਿਨ੍ਹਾਂ ਵਿਚੋਂ ਭਾਗੋ ਦੇ ਅਮੀਰੀ ਖਾਣਿਆ ਦੀ ਬੋਅ ਆ ਰਹੀ ਸੀ। ਭਾਈ ਲਾਲੋ ਪੂਰੀ ਤਰ੍ਹਾਂ ਗਾਇਬ ਸੀ ਤੇ ਬਾਬੇ ਨਾਨਕ ਦਾ ਉਪਦੇਸ਼ ਇਸ ਦੀ ਧੂੜ ਵਿੱਚ ਰੁਲਦਾ ਸਭ ਨੇ ਵੇਖਿਆ। ਕਰੋੜਾਂ ਰੁਪਿਆ ਇਕੱਠਾ ਹੋਇਆ ਸਭ ਗਾਇਬ। ਗੋਲਕ ਦੇ ਨਾਂ 'ਤੇ ਗਰੀਬ ਦਾ ਮੂੰਹ ਕਹਿ ਕੇ ਗਰੀਬਾਂ ਦੀਆਂ ਜੇਬਾਂ ਵਿਚੋਂ ਪੈਸੇ ਕਢਵਾਏ ਗਏ। ਇਕ ਵੱਡੇ ਨੇਤਾ ਦੇ ਮੁੱਖੋ ਗੋਲਕ ਦਾ ਮੂੰਹ ਵਾਲੀ ਗਲ ਸੁਣ ਕੇ ਸ਼ਰਮ ਨਾਲ ਪਾਣੀ-ਪਾਣੀ ਹੋ ਗਏ ਕਿਉਂਕਿ ਇਸੇ ਲੀਡਰ ਦੀ ਬਦੌਲਤ ਤਾਂ ਇਹ ਕਹਾਵਤ ਉਲਟੀ ਹੋਈ ਹੈ ਤੇ ਸਿੱਖੀ ਦਾ ਏਨਾ ਘਾਣ ਹੋਇਆ ਤੇ ਨੁਕਸਾਨ ਹੋਇਆ ਹੈ ਇਕ ਸਦੀ ਸਿੱਖੀ ਉਠ ਨਹੀਂ ਸਕਦੀ। ਪਰ ਅਜੇਹੇ ਲੀਡਰਾਂ ਨੂੰ ਅਜੇ ਵੀ ਸ਼ਰਮ ਨਹੀਂ। ਜੇ ਇਹ ਅਜੇਹੇ ਅਤੀ ਪਵਿੱਤਰ ਮੌਕੇ ਤੋਂ ਹੀ ਨਵੀਂ ਸ਼ੁਆਰਤ ਕਰ ਲੈਣ ਬਾਬੇ ਨਾਨਕ ਦਾ ਸੰਪੂਰਣ ਉਪਦੇਸ਼ ਤਹਿ ਦਿਲੋਂ ਦਿਲ ਵਿੱਚ ਵਸਾ ਕੇ ਕਾਰਜ ਕਰ ਲੈਣ ਤਾਂ ਸਮਝਾਂਗੇ ਕਿ ਕੋਈ ਉਮੀਦ ਦੀ ਚਿਣਗ ਜਾਗੀ ਹੈ ਜਿਸ ਦੀ ਕਿ ਕੋਈ ਉਮੀਦ ਨਹੀਂ ਹੈ। ਸ਼੍ਰੋਮਣੀ

ਕਮੇਟੀ ਨੇ ਇਨ੍ਹਾਂ ਸਮਾਗਮਾਂ ਦੇ ਜ਼ਰੀਏ ਕਰੋੜਾਂ ਰੁਪਿਆ ਇਕੱਠਾ ਕਰ ਲਿਆ ਹੈ। ਹੋਰ ਵੀ ਕਰੇਗੀ ਪਰ ਸਭ 1999 ਖਾਲਸਾ ਸਾਜਨਾ (300 ਸਾਲਾ) ਦਿਵਸ ਦੀ ਤਰ੍ਹਾਂ ਖੁਰਦ ਬੁਰਦ ਹੋ ਜਾਵੇਗਾ। ਅਸੀਂ ਪ੍ਰਧਾਨ ਸਾਹਿਬ ਨੂੰ ਅਪੀਲ ਕਰਦੇ ਹਾਂ ਕਿ ਉਨ੍ਹਾਂ ਦੀ ਛਬੀ ਪਹਿਲੇ ਪ੍ਰਧਾਨਾਂ ਨਾਲੋਂ ਵੱਖਰੀ ਬਣਦੀ ਜਾ ਰਹੀ ਹੈ ਤੇ ਸਖਸ਼ੀਅਤ ਵੀ ਨਿਖਰਦੀ ਜਾ ਰਹੀ ਹੈ ਸੋ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਕਮੇਟੀ ਨੂੰ ਸਿਆਸਤ ਤੋਂ ਮੁਕਤ ਕਰਨ ਦਾ ਕੰਮ ਕਰਨ ਕੋਈ ਅਜੇਹਾ ਫਾਰਮੂਲਾ ਤਿਆਰ ਕਰਨ ਕਿ ਇਹ ਨਿਰੋਲ ਧਾਰਮਿਕ ਸੰਸਥਾ ਬਣੇ। 27 ਨਵੰਬਰ ਤੋਂ ਬਾਅਦ ਸ਼ਾਇਦ ਇਹ ਲਫਾਫੇ 'ਚੋਂ ਗਾਇਬ ਹੋਣ ਫਿਰ ਵੀ ਜੋ ਨਵਾਂ ਪ੍ਰਧਾਨ ਆਵੇ ਤੇ ਖਾਸ ਕਰਕੇ ਮੈਂਬਰ ਆਪਣਾ ਪ੍ਰਧਾਨ ਆਪ ਚੁਣਨ ਲਫਾਫਾ ਕਲਚਰ ਖਤਮ ਕਰਕੇ ਸਿੱਖੀ ਤੇ ਕਮੇਟੀ ਦੀ ਹੋਂਦ ਨੂੰ ਬਚਾਉਣ ਦੀ ਮੁਹਿੰਮ ਵਿਢਣ ਪਰ ਲਗਦੈ ਇਹ ਸ਼ਾਇਦ ਅਜੇ ਹੋਰ ਕਈ ਸਾਲ ਨਾ ਹੋ ਸਕੇ। ਕੋਸ਼ਿਸ਼ਾਂ ਹੋ ਰਹੀਆਂ ਹਨ ਕਿ ਸੁਹਿਰਦ ਮੈਂਬਰ ਚੁਣੇ ਜਾਣ, ਸਿਆਸਤ ਤੋਂ ਦੂਰ ਹੋਣ ਆਦਿ ਆਦਿ। ਇਹ ਅਜੇ ਭਵਿੱਖ ਦੀ ਬੁਕਲ ਵਿੱਚ ਹੈ ਪਰ ਜੇ ਅਗਲਾ ਸਾਲ ਇਸੀ ਪ੍ਰਧਾਨ ਨੂੰ ਮਿਲ ਜਾਵੇ ਤਾਂ ਉਸ ਨੂੰ ਫੇਰ ਅਪੀਲ ਹੈ ਕਿ ਉਹ ਕੁਝ ਵੱਖਰਾ ਕਰਕੇ ਨਵਾਂ ਇਤਿਹਾਸ ਸਿਰਜਣ ਦੀ ਹਿੰਮਤ ਵਿਖਾਉਣ।

ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਦੀ ਸਖਸ਼ੀਅਤ ਅਤੀ ਪ੍ਰਭਾਵਸ਼ਾਲੀ ਹੈ ਜੋ ਗੈਰ ਸਿਆਸੀ ਤੇ ਯੋਗ ਪੜ੍ਹੀ ਲਿਖੀ, ਸਿੱਖੀ ਨੂੰ ਸਮਰਪਿਤ ਲਗਦੀ ਉਨ੍ਹਾਂ ਦੇ ਭਾਸ਼ਨਾਂ ਵਿਚੋਂ ਸਾਨੂੰ ਅਜੇਹੀ ਨਿਸ਼ਾਨਦੇਹੀ ਦਿੱਖੀ ਹੈ ਸੋ ਉਨ੍ਹਾਂ ਨੂੰ ਅਪੀਲ ਹੈ ਕਿ ਉਹ ਪੂਰੀ ਸਿੱਖ ਕੌਮ ਦੀ ਸਰਵੋਤਮ ਪਦਵੀ 'ਤੇ ਬਿਰਾਜਮਾਨ ਹਨ, ਹਰ ਇਕ ਤੁਹਾਡੇ ਅੱਗੇ ਜਵਾਬਦੇਹ ਹੈ ਤੇ ਸਿਰ ਨਿਭਾਉਂਦਾ ਹੈ ਪਰ ਜੇ ਤੁਸੀਂ ਅਜੇਹਾ ਕਰਵਾ ਸਕੋ। ਆਏ ਭਾਵੇਂ ਤੁਸੀਂ ਵੀ ਸਿਆਸਤ ਦੀ ਗੱਡੀ ਰਾਹੀਂ ਹੀ ਹੋ ਪਰ ਤੁਹਾਡੀ ਕਾਰਗੁਜ਼ਾਰੀ ਤੋਂ ਬਹੁਤ ਉਮੀਦਾਂ ਹਨ ਤੁਸੀਂ ਕੌਮ ਲਈ ਬਹੁਤ ਕੁਝ ਕਰ ਸਕਦੇ ਹੋ। ਜਿੰਨਾ ਬੇੜਾ ਗਰਕ ਗਿਆਨੀ ਗੁਰਬਚਨ ਸਿੰਘ ਨੇ ਕੀਤਾ ਉਨ੍ਹਾਂ ਹੁਣ ਸ਼ਾਇਦ ਕੋਈ ਹੋਰ ਨਾ ਕਰ ਸਕੇ।

ਤੁਸੀਂ ਪਹਿਲੇ ਜਥੇਦਾਰਾਂ ਤੋਂ ਕੁਝ ਵੱਖਰਾ ਜਾਪਦੇ ਹੋ। ਸਿਆਸਤ ਤੋਂ ਨਿਰਲੇਪ ਧਰਮ ਅਧਿਐਨ ਦੀ ਐਮ.ਏ. ਕੀਤੀ ਹੋਈ ਹੈ। ਤੁਹਾਡੀ ਦਿੱਖ ਅਤੇ ਸੁਭਾਓ ਵਿਚੋਂ ਸਿੱਖੀ ਪ੍ਰਤੀ ਪਿਆਰ ਝਲਕਦਾ ਹੈ। ਹੁਣ ਤਕ ਦੀ ਕਾਰਗੁਜ਼ਾਰੀ ਠੀਕ ਹੈ ਅੱਗੇ ਲਈ ਹੋਰ ਚੰਗਾ ਕਰੋ। ਤੁਸੀਂ ਕਰ ਸਕਦੇ ਹੋ ਜੇ ਆਪਣੇ ਰੁਤਬੇ ਦਾ ਸਹੀ ਇਸਤੇਮਾਲ ਕਰੋ। ਜੇ ਤੁਸੀਂ ਸਹੀ ਰਸਤੇ ਤੇ ਚਲੋਗੇ ਪੂਰੀ ਕੌਮ ਤੁਹਾਡਾ ਪਲ ਪਲ ਸਾਥ ਦੇਵੇਗੀ। ਤੁਸੀਂ ਉਸ ਵੇਲੇ ਤਖਤ ਦੇ ਜਥੇਦਾਰ ਬਣੇ ਹੋ ਜਦੋਂ ਸਿੱਖੀ ਵਿੱਚ ਬਹੁਤ ਕੁਝ ਬਦਲਣ ਜਾ ਰਿਹਾ ਹੈ। ਕੌਮ ਜਾਗਰੂਕ ਹੋ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਾਂਡ ਨੇ ਬਹੁਤ ਕੁਝ ਬਦਲ ਕੇ ਰੱਖ ਦਿੱਤਾ ਹੈ। ਕੌਮ ਜਾਗਰੂਕ ਹੋ ਰਹੀ ਹੈ। ਤੁਹਾਡੇ ਵੱਲ ਵੇਖ ਰਹੀ ਹੈ ਤੁਸੀਂ ਖੁਲ੍ਹ ਕੇ ਅੱਗੇ ਆਵੋ। ਤੁਸੀਂ ਕਿਸੇ ਦੇ ਅਧੀਨ ਨਹੀਂ ਬਲਕਿ ਪੂਰੀ ਕੌਮ ਤੁਹਾਡੇ ਅਧੀਨ ਹੈ। ਤੁਸੀਂ ਕੌਮ ਦੀ ਅਗਵਾਈ ਕਰਨ ਦੇ ਸਮਰੱਥ ਹੋ। ਇਸ ਲਈ ਤਨੋ-ਮਨੋ ਅਜੇਹੀ ਸੁਹਿਰਦ ਅਗਵਾਈ ਲਈ ਸਾਹਮਣੇ ਆਵੋ। ਚੰਗੇ ਵਿਦਵਾਨਾਂ ਤੋਂ ਜੋ ਸਿਆਸਤ ਤੋਂ ਨਿਰਲੇਪ ਹੋਣ ਤੇ ਸਿੱਖੀ ਪ੍ਰਤੀ ਸੁਹਿਰਦ ਹੋਣ ਤੋਂ ਚੰਗੀਆਂ ਤੇ ਉਸਾਰੂ ਸਲਾਹਾਂ ਲੈ ਸਕਦੇ ਹੋ ਤੇ ਭਵਿੱਖ ਨੂੰ ਉਲਵਲਾ ਬਣਾ ਸਕਦੇ ਹੋ। ਅਜੋਕਾ ਸਮਾਂ ਸਹੀ ਅਗਵਾਈ ਕਰਨ ਵਾਲਿਆਂ ਦੀ ਮੰਗ ਕਰ ਰਿਹਾ ਹੈ।

ਗੁਰੂ ਨਾਨਕ ਸਾਹਿਬ ਜੀ ਦੇ 550 ਵੇਂ ਪ੍ਰਕਾਸ਼ ਪੁਰਬ ਨਾਲ ਸਬੰਧਤ ਕੀਤੇ ਮੁੱਖ ਅਤੇ ਹੋਰ ਸਮਾਗਮਾਂ ਦੀ ਜੇ ਸਹੀ ਸਹੀ ਸਮਿਖਿਆ ਕੀਤੀ ਜਾਵੇ ਤਾਂ ਇਹ ਕਹਿ ਸਕਦੇ ਹਾਂ ਇਸ ਵਾਰੀ ਲਗਭਗ ਸਭ ਕੁਝ ਹਟਕੇ ਸੀ, ਚੰਗਾ ਲੱਗਿਆ ਹੈ ਕਿਉਂਕਿ ਪਹਿਲੀ ਗੱਲ ਤਾਂ ਇਹ ਕਿ ਇਸ ਵਾਰੀ ਸ਼ਰਧਾ ਪਿਆਰ, ਸਾਂਝੀਵਾਲਤਾ ਦਾ ਬੋਲ ਬਾਲਾ ਸੀ, ਸਿਆਸੀ ਲੋਕਾਂ ਨੇ ਬਾਬਿਆਂ ਨੂੰ ਕੋਈ ਖਾਸ ਅਹਿਮਤ ਨਹੀਂ ਦਿੱਤੀ ਗਈ ਸਗੋ ਉਨ੍ਹਾਂ ਵਲੋਂ ਕੀਤੇ ਕਾਰਜ ਵੀ ਵਧਾਈਆਂ ਦੇ ਹੱਕਦਾਰ ਹਨ। ਭਾਰਤ ਸਰਕਾਰ, ਪੰਜਾਬ ਸਰਕਾਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ ਕਾਫੀ ਸਲਾਹੁਣਯੋਗ ਸੀ ਭਾਵੇਂ ਕੁਝ ਨੁਕਤੇ ਸਮਾਗਮ ਦੇ ਬਰਾਬਰ ਦੇ ਨਹੀਂ ਸਨ। ਕਰਤਾਰਪੁਰ ਸਾਹਿਬ ਦੇ ਲਾਂਘੇ ਦਾ ਮੁੱਖ ਸਮਾਗਮ ਕਾਫੀ ਸਫਲਤਾ ਪੂਰਬਕ ਰਿਹਾ ਹੈ ਭਾਵੇਂ ਕਿ 12-12 ਕਰੋੜ ਦੇ ਦੋ ਟੈਂਟ ਵਾਧੂ ਖਰਚਾ ਲਗਦਾ ਸੀ। ਬਿਪਤਵਾਦ ਵੀ ਕੋਈ ਬਹੁਤਾ ਪ੍ਰਭਾਵ ਨਹੀਂ ਪਾ ਸਕਿਆ ਪਰ ਬਾਬਾ ਨਾਨਕ ਦੀਆਂ ਪ੍ਰਚਲਤ ਫੋਟੋਆਂ, ਮੂਰਤੀਆਂ ਅਜੇ ਵੀ ਆਮ ਸਿੱਖ ਦੀਆਂ ਅੱਖਾਂ ਨੂੰ ਜਚਦੀਆਂ ਨਹੀਂ ਹਨ। ਇਸ ਵਿਸ਼ੇਸ਼ ਅਵਸਰ ਦੇ ਸਬੰਧ ਵਿੱਚ ਪੰਜਾਬ ਸਰਕਾਰ ਵਲੋਂ ਪੌਦੇ ਲਾਉਣ ਦੀ ਮੁਹਿੰਮ ਨੂੰ ਕਾਫ਼ੀ ਹੁਲਾਰਾ ਮਿਲਿਆ ਹੈ ਤੇ ਸਲਾਹਿਆ ਵੀ ਗਿਆ ਹੈ ਆਦਿ।

ਇਸ ਸਮੇਂ ਦੌਰਾਨ ਜੋ ਸਭ ਤੋਂ ਚੰਗੀ ਗੱਲ ਹੋਈ ਹੈ

ਉਹ ਹੈ ਕਿ ਸ੍ਰੀ ਕਰਤਾਰਪੁਰ ਲਾਂਘਾ ਖੋਲ੍ਹਿਆ ਗਿਆ ਨੇ ਬਾਬਾ ਨਾਨਕ ਦੇ ਨਾਂ 'ਤੇ ਕਈ ਸਲਾਘਾ ਯੋਗ ਕੰਮ ਦੋਨਾਂ ਦੇਸ਼ਾਂ ਵਲੋਂ ਕੀਤੇ ਗਏ ਹਨ ਜਿਵੇਂ ਪਾਸਿਕਤਾਨ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਕਰਤਾਰਪੁਰ ਵਿਖੇ ਜੋ ਉੱਚ ਦਰਜੇ ਦੇ ਕੰਪਲੈਕਸ ਤਿਆਰ ਕੀਤੇ ਹਨ ਉਹ ਬੇਮਿਸਾਲ ਹਨ ਦੂਜਾ ਜੋ ਬਾਬਾ ਨਾਨਕ ਦਾ ਨਾਂ ਤੇ ਉਨ੍ਹਾਂ ਦੀ ਮਹਿਮਾ ਜੋ ਪੂਰੀ ਦੁਨੀਆਂ ਵਿੱਚ ਇਸ ਵਾਰੀ ਗੱਜ-ਵੱਜ ਕੇ ਕੀਤੀ ਗਈ ਹੈ ਉਹ ਸ਼ਾਇਦ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਇਥੋਂ ਤੱਕ ਕੇ ਵਿਦੇਸ਼ਾਂ ਵਿੱਚ ਵੀ ਕਈ ਵੱਡੇ ਨਾਮਵਰ ਦੇਸ਼ਾਂ ਦੀਆਂ ਸੰਸਦਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਤੇ ਸੰਸਦਾਂ ਤੇ ਨਾਗਰਿਕਾਂ ਵਲੋਂ ਜੋ ਪਿਆਰ ਪੇਸ਼ ਕੀਤਾ ਗਿਆ ਹੈ, ਉਹ ਵੀ ਬਹੁਤ ਹੀ ਸਲਾਘਾਯੋਗ ਰਿਹਾ। ਇਹ ਕਹਿਣ ਤੋਂ ਵੀ ਝਿਜਕ ਨਹੀਂ ਆਉਂਦੀ ਕਿ ਬਾਬਾ ਨਾਨਕ ਦਾ ਤਾਂ ਦੁਨੀਆਂ ਦੇ ਕੋਨੇ-ਕੋਨੇ ਵਿੱਚ ਪੁੱਜ ਗਿਆ ਹੈ ਤੇ ਜ਼ਰੇ-ਜ਼ਰੇ ਵਿੱਚ ਇਸ ਦੀ ਗੱਲ ਹੋ ਰਹੀ ਹੈ ਪਰ ਸ਼ਾਇਦ ਉਨ੍ਹਾਂ ਦੇ ਉਪਦੇਸ਼, ਫਿਲਾਸਫੀ ਦੇ ਕਦਮ ਅਜੇ ਕਾਫੀ ਪਿਛੇ ਹੈ। ਇਸ ਦੀ ਅਤੀ ਲੋੜ ਹੈ ਤਾਂ ਕਿ ਪੂਰੀ ਦੁਨੀਆਂ ਇਕ ਮਿਕ ਹੋ ਜਾਵੇ ਪ੍ਰੇਮ ਪਿਆਰ ਤੇ ਸਾਂਝੀਵਾਲਤਾ ਦੀ ਲੜੀ ਵਿੱਚ ਜੁਟ ਜਾਵੇ। ਸਿੱਖੀ ਪ੍ਰਚਾਰ ਵਿੱਚ ਭਾਵੇਂ ਕੁਝ ਕੰਮ ਹੋਇਆ ਹੈ ਪਰ ਇਸ ਵਾਰੀ ਵੀ ਬਹੁਤ ਘਾਟ ਰਹੀ ਹੈ ਜੋ ਹਮੇਸ਼ਾ ਦੀ ਤਰ੍ਹਾਂ ਰੜਕਦੀ ਰਹੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਲ ਨਾਲ ਹੋਰ ਜਥੇਬੰਦੀਆਂ ਵੀ ਇਸ ਲਈ ਜ਼ਿੰਮੇਵਾਰ ਹਨ ਕਿ ਸਰਕਾਰ ਪੰਥਕ ਨਹੀਂ ਸੀ ਪਰ ਫਿਰ ਵੀ ਜੋ ਕੈਪਟਨ ਸਰਕਾਰ ਨੇ ਕੀਤਾ ਹੈ ਵਧਾਈ ਦੀ ਹੱਕਦਾਰ ਹੈ। ਪੈਸਾ ਅੰਤਾਂ ਦਾ ਇਕੱਠਾ ਹੋ ਗਿਆ ਹੈ ਤੇ ਹੋ ਰਿਹਾ ਹੈ ਇਸ ਨੂੰ ਬਹੁਤ ਹੀ ਸੋਚ ਵਿਚਾਰ ਕੇ ਅਜੇਹੇ ਸਚਾਰੂ ਕਾਰਜਾਂ ਲਈ ਵਰਤਿਆ ਜਾ ਸਕਦਾ ਹੈ। ਲਿਖਤੀ ਪੈਮਫਲਟ ਘਰ-ਘਰ ਵੰਡੇ ਜਾ ਸਕਦੇ ਹਨ ਪ੍ਰਚਾਰਕ ਪਿੰਡ ਪਿੰਡ, ਸ਼ਹਿਰ ਸ਼ਹਿਰ ਘਰ ਘਰ ਭੇਜ ਕੇ ਸਿੱਖ ਧਰਮ ਦੀ ਮਹੱਤਤਾ ਪ੍ਰਚਾਰੀ ਜਾ ਸਕਦੀ ਹੈ। ਪੰਜਾਬ ਅਸੈਂਬਲੀ ਵਲੋਂ ਸ੍ਰੀ ਦਰਬਾਰ ਸਾਹਿਬ ਵਿੱਚ ਬੀਬੀਆਂ ਵਲੋਂ ਕੀਰਤਨ ਕਰਨ ਦਾ ਮਤਾ ਪਾਸ ਕਰਨਾ ਕੈਪਟਨ ਸਰਕਾਰ ਦਾ ਬਹੁਤ ਸ਼ਲਾਘਾਯੋਗ ਕਦਮ ਹੈ। ਵਧਾਈ ਦੀ ਪਾਤਰ ਹੈ ਸਰਕਾਰ।

ਸਭ ਤੋਂ ਵਡੇਰਾ ਤੇ ਅਤੀ ਜ਼ਰੂਰੀ ਕਾਰਜ ਜੋ ਕਰਨ ਵਾਲਾ ਹੈ ਉਹ ਸਿੱਖ ਨੌਜਵਾਨ ਮੁੰਡੇ-ਕੁੜੀਆਂ ਨੂੰ ਸਿੱਖੀ ਦੀਆਂ ਜੜ੍ਹਾਂ ਨਾਲ ਜੋੜਨਾ, ਗੁਰਬਾਣੀ ਨਾਲ ਜੋੜਨਾ ਤੇ ਸਿੱਖੀ ਪ੍ਰਤੀ ਸੁਹਿਰਦਤਾ ਪੈਦਾ ਕਰਨ ਦੇ ਨਾਲ ਰਹੇ ਨਸ਼ਿਆਂ ਤੋਂ ਦੂਰ ਰੱਖਣ ਦਾ ਕੰਮ ਅਤੀ ਜ਼ਰੂਰੀ ਹੈ। ਸੰਪਾਦਕੀ ਨੂੰ ਸਮੇਟਦਿਆਂ ਇਹ ਕਹਿਣਾ ਉਚਿਤ ਹੋਵੇਗਾ ਕਿ ਕੌਮ ਬਹੁਤ ਜਾਗਰੂਕ ਹੋ ਗਈ ਹੈ ਸਿੱਖੀ ਪ੍ਰਤੀ ਹਰ ਪਹਿਲੂ ਪ੍ਰਤੀ ਤੋਂ ਜਾਣੂ ਹੋ ਚੁਕੀ ਹੈ ਜੇ ਘਾਟ ਹੈ ਤਾਂ ਉਹ ਹੈ ਹਿੰਮਤ ਦਲੇਰੀ ਤੇ ਸੱਚ ਦਾ ਝੰਡਾ ਚੁਕ ਕੇ ਤੁਰਨ ਦੀ ਤਾਂ ਕਿ ਬਾਬੇ ਨਾਨਕ ਦਾ ਉਪਦੇਸ਼ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦੇ ਅਧਾਰਤ ਹੋਰ ਇਸੀ ਤਰਜ਼ ਦੇ ਕਾਰਜਾਂ ਨੂੰ ਤਰਜੀਹ ਦਿੱਤੀ ਜਾਵੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨ ਦੇ ਨਾਲ ਨਾਲ ਜਾਤਪਾਤ ਦਾ ਖਾਤਮਾ, ਇਸਤਰੀ ਨੂੰ ਬਰਾਬਰਤਾ ਦੇਣ ਲਈ ਪੰਜਾਬ ਸਰਕਾਰ ਨੇ ਮਤਾ ਪਾ ਕੇ ਪਹਿਲ ਕੀਤੀ ਹੈ। ਪਿੰਡਾਂ ਵਿੱਚ ਜਾ ਕੇ ਗੁਰਦੁਆਰਾ ਇਕ ਕਰਨ ਤੇ ਬਾਕੀ ਵਿੱਚ ਲਾਇਬ੍ਰੇਰੀ, ਜਿੰਮ ਆਦਿ ਖੋਲ੍ਹਣ ਵਰਗੇ ਕੰਮ ਕਰਨੇ ਬਣਦੇ ਹਨ। ਹੋਰ ਵੀ ਸਿੱਖੀ ਦੇ ਪ੍ਰਚਾਰ ਪ੍ਰਸਾਰ ਪ੍ਰਤੀ ਕਾਰਜਾਂ ਦੇ ਨਾਲ-ਨਾਲ ਸਿੱਖੀ 'ਤੇ ਹੋ ਰਹੇ ਚੌਤਰਫੇ ਹਮਲਿਆਂ ਪ੍ਰਤੀ ਵੀ ਸੰਗਤਾਂ ਨੂੰ ਸੁਚੇਤ ਕਰਨ ਦੀ ਅਤੀ ਲੋੜ ਹੈ। ਅੱਜ ਦੇ ਬੱਚਿਆ ਨੂੰ ਆਪਣੇ ਵਿਰਸੇ, ਸਭਿਆਚਾਰ ਤੇ ਖਾਸ ਕਰਕੇ ਸ੍ਰੀ ਗੁਰੂ ਗ੍ਰੰਥ ਜੀ ਨਾਲ ਜੋੜਨ ਦੀ ਸਮੇਂ ਦੀ ਬਹੁਤ ਵੱਡੀ ਮੰਗ ਹੈ। ਨਾਨਕ ਨਾਮ ਲੇਵਾ ਸਿੱਖਾਂ ਦੀ ਇਹੀ ਡਿਊਟੀ ਬਣਦੀ ਹੈ ਕਿ ਡਟ ਕੇ ਪਹਿਰਾ ਦੇਣ। ਸ਼੍ਰੋਮਣੀ ਕਮੇਟੀ ਦੀ ਚੋਣ ਵੇਲੇ ਸੁਹਿਰਦ ਅਤੇ ਇਮਾਨਦਾਰ ਲੋਕਾਂ ਨੂੰ ਚੁਣ ਕੇ ਭੇਜਣ ਕਿਸੇ ਸਿਆਸੀ ਪਾਰਟੀ ਨੂੰ ਤਰਜੀਹ ਨਾ ਦੇਣ। ਇਕ ਆਖਰੀ ਗੱਲ ਇਸ ਪੁਰਬ 'ਤੇ ਕਰਨੀ ਬਣਦੀ ਹੈ ਉਹ ਇਹ ਹੈ ਕਿ ਬਾਬੇ ਨਾਨਕ ਨੇ ਪ੍ਰਚਲਤ ਪਾਖੰਡਾਂ, ਅਡੰਬਰਾਂ, ਕਰਮ-ਕਾਂਡਾਂ ਤੇ ਬਿਪਰਵਾਦੀ ਰੀਤਾਂ ਨੂੰ ਸਿਰੇ ਤੋਂ ਹੀ ਨਿਕਾਰਿਆ ਸੀ ਇਸ ਲਈ ਇਸ ਦਿਹਾੜੇ 'ਤੇ ਮਨ ਬਣਾਉਣ ਕਿ ਬਾਬੇ ਨਾਨਕ ਦੇ ਉਪਦੇਸ਼ 'ਤੇ ਪਹਿਰਾ ਦਿਓ ਇਸੇ ਅਨੁਸਾਰ ਜੀਵਨ ਬਸਰ ਕਰੋ। ਇਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਹੈ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸਮੂਹ ਸਿੱਖ ਸੰਸਥਾਵਾਂ ਨੂੰ ਲੱਖ-ਲੱਖ ਮੁਬਾਰਕਾਂ।

9465216530

**********

# ਚੰਨ ਦੀ ਰਿਸ਼ਮ ਤੇ ਚੰਨਣ ਜਿਹਾ: ਮਨਮੋਹਨ ਸਿੰਘ ਦਾਊਂ



-ਡਾ. ਕਰਨੈਲ ਸਿੰਘ ਸੋਮਲ

ਮੇਰੀ ਦਿਲਚਸਪੀ ਬੜੇ ਚਿਰ ਤੋਂ ਅਜਿਹੇ ਇਨਸਾਨਾਂ ਵਿੱਚ ਰਹੀ ਹੈ, ਜਿਨ੍ਹਾਂ ਨੇ ਉੱਦਮ ਤੇ ਮਿਹਨਤ ਦੇ ਬਲ ਆਪਣੇ ਮਨਚਾਹੇ ਖੇਤਰਾਂ ਵਿੱਚ ਦਹਾਕਿਆਂ ਤੀਕ ਚਾਉ ਨਾਲ ਕੰਮ ਕੀਤਾ ਹੈ ਤੇ ਆਪਣੀ ਜ਼ਿੰਦਗੀ ਨੂੰ ਸਾਰਥਕ ਬਣਾਇਆ। ਉਨ੍ਹਾਂ ਦੀ ਵਡੱਤਣ ਇਹ ਕਿ ਉਹ ਉਮਰ ਭਰ ਚਾਨਣ ਵੰਡਦੇ ਗਏ ਤੇ ਸਮਾਜ ਦੇ ਨਕਸ਼ ਸੰਵਾਰਦੇ ਗਏ। ਮੇਰੀ ਇਹ ਲੋੜ ਰਹੀ ਕਿ ਮੈਂ ਦੁਨੀਆਂ ਦੀ ਇਸ ਭੀੜ ਵਿੱਚ ਆਪਣਾ ਧਿਆਨ ਉਨ੍ਹਾਂ ਸ਼ਖਸੀਅਤਾਂ 'ਤੇ ਕੇਂਦਰਤ ਕਰਾਂ ਜਿਨ੍ਹਾਂ ਤੋਂ ਪ੍ਰੇਰਨਾ ਤੇ ਉਤਸ਼ਾਹ ਮਿਲੇ। ਰੋਹੀ ਦੀ ਰੁੱਤੇ ਪੈਦਲ ਚੱਲਣ ਵਾਲਿਆਂ ਲਈ ਰਾਹ ਵਿੱਚ ਆਉਂਦੇ ਖੂਹ, ਨਲਕੇ ਤੇ ਛਾਂ-ਦਾਰ ਬਿਰਖ ਰਾਹਤ ਦਿੰਦੇ ਹਨ। ਭਲੇ ਪੁਰਖ, ਨੇਕੀ ਕਮਾਉਣ ਵਾਲੇ ਇਵੇਂ ਹੀ ਮਾਨਵਤਾ ਲਈ ਵਰਦਾਨ ਹੁੰਦੇ ਹਨ।

ਉਪਰੋਕਤ ਕਿਸਮ ਦੇ ਕਈ ਭਾਵ ਮੇਰੇ ਮਨ ਵਿੱਚ ਉਦੋਂ ਉੱਠਦੇ ਗਏ, ਜਦੋਂ ਮੈਂ ਮਨਮੋਹਨ ਸਿੰਘ ਦਾਊਂ ਬਾਰੇ ਤਿਆਰ ਕੀਤੇ ਜਾ ਰਹੇ ਅਭਿਨੰਦਨ ਗ੍ਰੰਥ ਲਈ ਕੁਝ ਸ਼ਬਦ ਲਿਖਣ ਦੀ ਸੋਚੀ। ਉਸ ਦੇ ਬਾਰੇ ਚਾਨਣ ਦੇ ਸਾਰੇ ਪ੍ਰਤੀਕ ਜਚਦੇ ਹਨ, ਜੀਵਨ-ਸੋਮਾ ਬਣਦੇ ਪਾਣੀ ਨਾਲ ਜੁੜੇ ਬਿੰਬ ਵੀ ਢੁਕਦੇ ਹਨ, ਛਾਂ, ਫੁੱਲ-ਫਲ, ਆਦਿ ਕਿੰਨਾ ਕੁਝ ਦਿੰਦੇ ਬਿਰਖ ਦੀ ਉਪਮਾ ਵੀ ਸਹੀ ਹੋ ਸਕਦੀ ਹੈ। ਐਪਰ, ਇਸ ਸ਼ਖਸੀਅਤ ਬਾਰੇ ਸੋਚਦਿਆਂ ਮੇਰੇ ਜ਼ਿਹਨ ਵਿੱਚ ਚੰਨਣ (ਚੰਦਨ) ਸ਼ਬਦ ਮੁੜ ਮੁੜ ਆਉਂਦਾ ਹੈ। ਚੰਨਣ ਬਿਰਖ ਦੇ ਹਰ ਰੇਸ਼ੇ ਵਿੱਚ ਸਮਾਈ ਮਨਮੋਹਕ ਗੰਧ ਦਾ ਹੀ ਮੁੱਲ ਪਾ ਸਕਣਾ ਔਖਾ ਹੈ। ਫਿਰ ਵੀ ਇਸ ਸ਼ਖਸੀਅਤ ਦੇ ਜਿਹੜੇ ਝਲਕਾਰੇ ਮੇਰੇ ਮਨ ਨੇ ਸਾਂਭੇ ਹੋਏ ਹਨ, ਉਨ੍ਹਾਂ ਦੀ ਇਸ਼ਾਰੇ ਮਾਤਰ ਗੱਲਕਰਨੀ ਕੁਝ ਸੁਖਾਲੀ ਜਾਪਦੀ ਹੈ। ਮਨਮੋਹਨ ਸਿੰਘ ਦਾਊਂ ਨੇ ਆਪਣੇ ਪਿਤਾ ਸਰਦਾਰ ਸਰੂਪ ਸਿੰਘ ਦੇ ਪਦ-ਚਿੰਨ੍ਹਾਂ 'ਤੇ ਚਲਦਿਆਂ ਆਪਣੇ ਲਈ ਅਧਿਆਪਨ ਦੇ ਕਿੱਤੇ ਨੂੰ ਚੁਣਿਆ। ਅਧਿਆਪਨ ਦਾ ਇਹ ਕਾਰਜ ਉਸ ਨੇ ਜਿਸ ਲਗਨ ਤੇ ਨਿਸ਼ਠਾ ਨਾਲ ਕੀਤਾ, ਉਸ ਤੋਂ ਕਹਿ ਸਕਦੇ ਹਾਂ ਕਿ ਉਹ ਖੁੱਲ੍ਹੇ-ਹੱਥੀਂ ਚਾਨਣ ਹੀ ਚਾਨਣ ਵੰਡਦਾ ਰਿਹਾ। ਫਿਰ ਆਪਣੇ ਜੀਵਨ ਲਈ ਜਿਹੜਾ ਸਾਥ ਚੁਣਿਆ ਤਾਂ ਉਹ ਵੀ ਅਧਿਆਪਨ ਵਿੱਚ ਕਾਰਜਸ਼ੀਲ ਸੁਸ਼ੀਲ ਬੀਬੀ ਦਲਜੀਤ ਕੌਰ ਦਾ। ਇਹ ਕਿੱਤਾ ਉੱਚੇ ਆਦਰਸ਼ਾਂ ਨਾਲ ਜੁੜੇ ਹੋਣ ਦਾ ਹੈ। ਮਨਮੋਹਨ ਸਿੰਘ ਦਾਊਂ ਨੇ ਆਪਣੇ ਪਿੰਡ ਦੇ 25-30 ਕਿਲੋਮੀਟਰ ਦੇ ਦਾਇਰੇ ਵਿੱਚ ਕਈ ਸਕੂਲਾਂ ਵਿੱਚ ਸੇਵਾ ਨਿਭਾਈ।

ਸੋਹਣੀ ਲਿਖਾਈ ਦੀ ਧੁਨ ਉਸ ਦੇ ਪਿਤਾ ਵਿੱਚ ਬੜੀ ਸੀ। ਮਨਮੋਹਨ ਸਿੰਘ ਦਾਊਂ ਵੀ ਜਦੋਂ ਕਾਗਜ਼ 'ਤੇ ਕੁਝ ਲਿਖਣ ਬੈਠਦਾ ਹੈ ਤਾਂ ਜਾਣੋ ਕਲਮ ਮੋਤੀ ਪ੍ਰੋਈ ਜਾਂਦੀ ਹੈ। ਲਿਖਾਈ ਤੋਂ ਲਿਖਣ ਵਾਲੇ ਦੀ ਸ਼ਖਸ਼ੀਅਤ ਉਘੜਦੀ ਹੈ। ਲਿਖਾਈ ਤੋਂ ਸ਼ਖਸੀਅਤ ਨੂੰ ਸਮਝਣਾ ਮੇਰਾ ਸ਼ੌਕ ਰਿਹਾ ਹੈ। ਮੈਂ ਜਦੋਂ ਮਨਮੋਹਨ ਸਿੰਘ ਦਾਊਂ ਦੀ ਲਿਖਾਈ ਵੇਖਦਾ ਹਾਂ ਤਾਂ ਉਸ ਵਿਚੋਂ ਮੈਨੂੰ ਸਹਜ, ਸਲੀਕੇ ਤੇ ਸਵੈ-ਅਨੁਸ਼ਾਸ਼ਨ ਵਾਲੇ ਸੁਲਝੇ ਤੇ ਸਪਸ਼ਟ ਸੋਚ ਵਾਲੇ ਪੁਰਸ਼ ਦੇ ਦੀਦਾਰ ਹੁੰਦੇ ਹਨ।

ਬਹੁਤ ਵਰ੍ਹੇ ਪਹਿਲਾਂ, ਸਾਲ ਤੇ ਸੰਨ ਚੇਤੇ ਨਹੀਂ, ਦਾਊਂ ਦੰਪਤੀ ਨੇ ਕਾਫੀ ਸਾਹਿਤਕਾਰ ਆਪਣੇ ਦਾਊਂ ਵਾਲੇ ਘਰ ਸੱਦੇ ਸਨ। ਇਸ ਪਰਿਵਾਰ ਦਾ ਸਾਹਿਤ ਤੇ ਸਾਹਿਤ-ਰਚੇਤਿਆਂ ਨਾਲ ਲਗਾਉ ਮੁੱਢ ਤੋਂ ਰਿਹਾ ਹੈ। (ਹੁਣ ਵੀ ਉਨ੍ਹਾਂ ਦਾ ਮੋਹਾਲੀ ਵਿਚਲਾ ਘਰ ਸਾਹਿਤ ਪ੍ਰੇਮੀਆਂ ਲਈ ਖਿੱਚ ਦਾ ਕੇਂਦਰ ਹੈ)। ਉਸ ਦਿਨ ਸਾਹਿਤਕ ਬੈਠਕ ਤੋਂ ਪਿਛੋਂ ਮਨਮੋਹਨ ਸਿੰਘ ਦਾਊਂ ਸਾਨੂੰ ਆਪਣੇ ਵਿਸ਼ੇਸ਼ ਕਮਰੇ ਵਿੱਚ ਲੈ ਗਿਆ। ਮੈਂ ਹੁਣ ਤਾਈਂ ਹੈਰਾਨ ਹਾਂ ਕਿ ਉਸ ਨੇ ਆਪਣੇ ਪਿਤਾ ਜੀ ਦੀਆਂ ਲਿਖਤਾਂ ਤੇ ਹੋਰ ਕਾਗਜ਼ ਬਹੁਤ ਸੁਹਜਾਤਮਿਕ ਢੰਗ ਨਾਲ ਸਾਂਭੇ ਹੋਏ ਸਨ। ਹੁਣ ਵੀ ਮਨਮੋਹਨ ਸਿੰਘ ਦਾਊਂ ਅਖਬਾਰ ਦੀ ਹਰ ਜ਼ਰੂਰੀ ਕਾਤਰ, ਸਾਹਿਤਕ ਸਮਾਗਮਾਂ ਦੀਆਂ ਫੋਟੋਆਂ, ਮੈਗਜ਼ੀਨ, ਪੁਸਤਕਾਂ ਬਾਕਾਇਦਾ ਤਰਤੀਬ ਨਾਲ ਸੰਭਾਲ ਕੇ ਰੱਖਦਾ ਹੈ। ਉਸ ਦੀ ਆਪਣੀ ਸ਼ਖਸੀ ਦਿੱਖ ਦਾ ਹਰ ਪਹਿਲੂ ਯਾਨੀ ਪਹਿਰਾਵਾ, ਪੱਗ ਦਾ ਹਰ ਪੇਚ, ਦਾੜ੍ਹੀ ਦਾ ਹਰ ਵਾਲ, ਇਵੇਂ ਠੁਕਦਾਰ ਢੰਗ ਨਾਲ ਸੰਭਾਲੇ ਹੁੰਦੇ ਹਨ।

ਇਹ ਸ਼ਬਦ ਲਿਖਦਿਆਂ ਇਕ ਹੋਰ ਪ੍ਰਭਾਵ ਚੇਤੇ

ਵਿੱਚ ਉਭਰਿਆ। ਮਨਮੋਹਨ ਸਿੰਘ ਦਾਊਂ ਦਾ ਪੁੱਤਰ ਤੇ ਧੀ ਸਕੂਲ ਵਿੱਚ ਪੜ੍ਹਦੇ ਸਨ। ਉਹ ਦੋਹਾਂ ਨੂੰ ਲੈ ਕੇ ਬਾਜ਼ਾਰ ਵਿੱਚ ਸੰਗੀਤ ਦੇ ਸਮਾਨ ਵਾਲੀ ਦੁਕਾਨ ਉੱਤੇ ਕੋਈ ਸਾਜ਼ ਖਰੀਦ ਰਹੇ ਸਨ। ਉਸ ਨੂੰ ਚਾਉ ਸੀ ਕਿ ਉਹ ਪੜ੍ਹਾਈ ਵਿੱਚ ਚਮਕਣ ਦੇ ਨਾਲ-ਨਾਲ ਕੋਮਲ ਕਲਾਵਾਂ ਵੀ ਸਿੱਖਣ। ਤੇ ਉਹ ਸਿੱਖੇ ਵੀ। ਮਨਮੋਹਨ ਸਿੰਘ ਦਾਊਂ ਨੇ ਜਿਹੜੇ ਵਿਸ਼ੇਸ਼ ਖੇਤਰਾਂ ਵਿੱਚ ਵਡਿਆਈ ਵਾਲਾ ਕੰਮ ਕੀਤਾ ਹੈ, ਉਹ ਹਨ: 1. ਅਧਿਆਪਨ, 2. ਸਾਹਿਤ-ਰਚਨਾ 3. ਪੁਸਤਕਾਂ ਦਾ ਸੰਪਾਦਨ 4. ਸਾਹਿਤ ਸਭਾਵਾਂ ਅਤੇ ਸੱਭਿਆਚਾਰਕ ਸੰਸਥਾਵਾਂ ਦੀ ਸਥਾਪਤੀ ਤੇ ਉਨ੍ਹਾਂ ਦਾ ਨਿਰੰਤਰ ਸੁਚੱਜਾ ਸੰਚਾਲਨ 5. ਪੁਆਧੀ ਸੱਥ ਦੀ ਸਥਾਪਨਾ ਤੇ ਇਸ ਦੀਆਂ ਗੀਤਵਿਧੀਆਂ ਨੂੰ ਬੁਲੰਦੀ 'ਤੇ ਪਹੁੰਚਾਉਣਾ: (ੳ) ਹਰ ਸਾਲ ਸਨਮਾਨ ਸਮਾਰੋਹ ਕਰਨੇ (ਅ) ਪੁਆਧ ਦੇ ਅਣਗੌਲੇ ਸਾਹਿਤ-ਸਿਰਜਕਾਂ ਤੇ ਕਲਾਕਾਰਾਂ ਨੂੰ ਲੱਭਣਾ ਤੇ ਉਨ੍ਹਾਂ ਦੀ ਬਣਦੀ ਵਡਿਆਈ ਕਰਨੀ (ੲ) ਪੁਆਧ ਖੇਤਰ ਦੇ ਅਨੇਕ ਪੱਖਾਂ ਬਾਰੇ ਆਪ ਲਿਖ ਕੇ ਤੇ ਲਿਖਣਾ ਕੇ ਆਪਣੇ ਵਿਰਸੇ ਦੇ ਗੌਰਵ ਨੂੰ ਉਜਾਗਰ ਕਰਨਾ 6. ਆਪਣੇ ਗਲੀ-ਮੁਹੱਲੇ ਦੇ ਵਿਕਾਸ ਲਈ ਅਗਵਾਈ ਦੇਣੀ।

ਮਨਮੋਹਨ ਸਿੰਘ ਦਾਊਂ ਜਿਸ ਸੁਚੱਜ ਨਾਲ ਕਿਸੇ ਸਮਾਗਮ ਨੂੰ, ਭਾਵੇਂ ਇਹ ਕਿਸੇ ਨਵ-ਲੇਖਕ ਦੀ ਪੁਸਤਕ ਦਾ ਲੋਕ-ਅਰਪਨ ਹੋਵੇ, ਜਾਂ ਡਾ. ਮਹਿੰਦਰ ਸਿੰਘ ਰੰਧਾਵਾ ਦਾ ਜਨਮ-ਦਿਵਸ ਮਨਾਉਣਾ ਹੋਵੇ, ਜਾਂ ਮਾਂ-ਬੋਲੀ ਪੰਜਾਬੀ ਦੀ ਮਹੱਤਤਾ ਦੇ ਸੰਬੰਧ ਵਿੱਚ ਸੈਮੀਨਾਰ ਹੋਵੇ, ਉਹ ਜਸ਼ਨ ਬਣ ਜਾਂਦਾ ਹੈ। ਉਸ ਸਮਾਗਮ ਵਿੱਚ ਸ਼ਿਰਕਤ ਕਰਨ ਵਾਲਾ ਮਾਣ-ਮੱਤਾ ਮਹਿਸੂਸ ਕਰਦਾ ਹੈ। ਦੂਜੇ ਦੀ ਵਡਿਆਈ ਕਰਨਾ ਦਾਊਂ ਦੇ ਵਿਅਕਤਿਤਵ ਦਾ ਲੱਛਣ ਹੈ। ਤਦੇ ਹਰ ਸਾਹਿਤਕਾਰ ਵਿਦਵਾਨ ਤੇ ਹੋਰ ਉੱਘੀਆਂ ਸ਼ਖਸ਼ੀਅਤਾਂ ਉਸ ਦੇ ਬੁਲਾਵੇ 'ਤੇ ਖੁਸ਼ੀ ਖੁਸ਼ੀ ਆਉਂਦੇ ਹਨ। ਅਜਿਹੇ ਵੱਡੇ ਸਮਾਗਮ ਉਹ ਸਹਿਜ ਨਾਲ ਕਿਵੇਂ ਨੇਪਰੇ ਚਾੜ੍ਹ ਲੈਂਦਾ ਹੈ? ਕਿਤੇ ਪੜ੍ਹਿਆ ਸੀ ਕਿ ਜਦੋਂ ਤੁਸੀਂ ਕਿਸੇ ਚੰਗੇ ਰਾਹ ਨੇਕ-ਨੀਅਤ ਨਾਲ ਚੱਲਦੇ ਹੋ ਤਦ ਸਮਰਥਨ ਕਰਨ ਵਾਲੇ ਆਪਣੇ ਆਪ ਜੁੜਦੇ ਹਨ। ਇਹ ਵੀ ਹੈ ਕਿ ਦਾਊਂ ਨੂੰ ਸੰਬੰਧ ਬਣਾਉਣੇ ਤੇ ਨਿਭਾਉਣੇ ਆਉਂਦੇ ਹਨ। ਉਸ ਦੇ ਸ਼ੁਭ-ਚਿੰਤਕਾਂ ਤੇ ਵਫ਼ਾਦਾਰ ਸਾਥੀਆਂ ਦਾ ਦਾਇਰਾ ਬੜਾ ਵੱਡਾ ਹੈ। ਉਸ ਦੇ ਬੋਲਾਂ ਨੂੰ ਕੋਈ ਭੁਵੇਂ ਨਹੀਂ ਡਿੱਗਣ ਦਿੰਦਾ। ਹਰ ਯੂਨੀਵਰਸਿਟੀ, ਸਾਹਿਤ ਅਕਾਦਮੀ ਤੇ ਹਰ ਵੱਡੀ ਸਾਹਿਤਕ ਸੰਸਥਾ ਵਿੱਚ ਕੰਮ ਕਰਦੀਆਂ ਸ਼ਖਸ਼ੀਅਤਾਂ ਅਤੇ ਸਾਰੇ ਉਸ ਦੇ ਆਪਣੇ ਆਖੇ ਜਾ ਸਕਦੇ ਹਨ। ਡਾ. ਮਹਿੰਦਰ ਸਿੰਘ ਰੰਧਾਵਾ ਤੇ ਸੰਤ ਬਲਬੀਰ ਸਿੰਘ ਸੀਚੇਵਾਲ ਜਿਹੀਆਂ ਸ਼ਖਸ਼ੀਅਤਾਂ ਮਨਮੋਹਨ ਸਿੰਘ ਦਾਊਂ ਦੇ ਪ੍ਰੇਰਨਾ-ਸਰੋਤ ਹਨ।

ਦਾਊਂ ਦੁਆਰਾ ਰਚਿਤ ਪੁਸਤਕਾਂ ਦੀ ਸੂਚੀ ਬੜੀ ਲੰਮੀ ਹੈ। ਉਸ ਦੀਆਂ ਰਚਨਾਵਾਂ ਵਿੱਚ ਸਿੱਖ-ਇਤਿਹਾਸ, ਪ੍ਰਕਿਰਤੀ, ਪੁਆਧ ਦੇ ਖਿੱਤੇ ਤੇ ਅਨੇਕ ਰੰਗ (ਇੱਥੇ ਦੇ ਪਿੰਡ, ਵਿਸ਼ੇਸ਼ ਇਤਿਹਾਸਕ ਥਾਵਾਂ, ਮਹਾਨ ਸ਼ਖਸ਼ੀਅਤਾਂ ਖਾਸ ਕਰਕੇ ਸਾਹਿਤ ਦੇ ਸੱਭਿਆਚਾਰ ਨਾਲ ਸੰਬੰਧਿਤ, ਭੂਗੋਲਿਕ ਵਿਸ਼ੇਸ਼ਤਾ), ਸਾਹਿਤ, ਸੱਭਿਆਚਾਰ, ਮਿੱਟੀ ਦਾ ਮੋਹ ਤੇ ਬਾਲਾਂ ਲਈ ਉਤਸ਼ਾਹ-ਦਿਵਾਊ ਗੱਲਾਂ-ਮੁੜ ਮੁੜ ਆਏ ਹਨ। ਦੇਸ਼-ਵੰਡ ਸਮੇਂ ਦਾ ਦੁਖਾਂਤ ਤੇ ਚੰਡੀਗੜ੍ਹ ਨੂੰ ਵਸਾਉਣ ਲਈ ਉਠਾਏ ਪਿੰਡਾਂ ਦਾ ਦਰਦ ਵੀ ਉਸ ਦੀ ਕਲਮ ਨੇ ਬਾਖੂਬੀ ਉਲੀਕੇ ਹਨ। ਮਨਮੋਹਨ ਸਿੰਘ ਦਾਊਂ ਨੇਮ ਨਾਲ ਲਿਖਣ ਵਾਲਾ ਕਲਮਕਾਰ ਹੈ। ਸਾਹਿਤ ਤੇ ਸੱਭਿਆਚਾਰ ਨਾਲ ਜੁੜੀਆਂ ਸੰਸਥਾਵਾਂ ਦੇ ਸਮਾਗਮਾਂ ਵਿੱਚ ਉਹ ਬਾਕਾਇਦਾ ਸ਼ਿਰਕਤ ਕਰਦਾ ਹੈ। ਆਪਣੇ ਗਲੀ-ਮੁਹੱਲੇ ਤੇ ਸ਼ਹਿਰ ਦੇ ਸਰੋਕਾਰਾਂ ਨਾਲ ਵੀ ਉਹ ਬਰਾਬਰ ਜੁੜਿਆ ਰਹਿੰਦਾ ਹੈ। ਪੰਜਾਬੀ ਦੇ ਵਿਕਾਸ ਨਾਲ ਸੰਬੰਧਿਤ ਜ਼ਿਲ੍ਹਾ ਤੇ ਰਾਜ ਪੱਧਰ ਦੀਆਂ ਗਤੀਵਿਧੀਆਂ ਵਿੱਚ ਵੀ ਉਸ ਦੀ ਸ਼ਮੂਲੀਅਤ ਮੂਹਰਲੀ ਕਤਾਰ ਦੀ ਹੁੰਦੀ ਹੈ। ਵੈਸੇ ਉਹ ਹਰ ਮਿਲਦੇ ਮੰਚ 'ਤੇ ਪੰਜਾਬੀ ਸਾਹਿਤ ਤੇ ਸੱਭਿਆਚਾਰ ਨੂੰ ਪ੍ਰਫੁੱਲਿਤ ਕਰਨ ਹਿੱਤ ਆਪਣੀ ਅਵਾਜ਼ ਬੁਲੰਦ ਕਰਦਾ ਹੈ। ਨਵੇਂ ਲੇਖਕਾਂ ਨੂੰ ਪ੍ਰੇਰਨਾ ਦੇਣ ਹਿੱਤ ਉਹ ਉਨ੍ਹਾਂ ਨੂੰ ਕਿਸੇ ਮੰਚ 'ਤੇ ਆਪਣੀਆਂ ਰਚਨਾਵਾਂ ਸੁਣਾਉਣ ਲਈ ਕਹਿੰਦਾ ਹੈ। ਫਿਰ ਉਨ੍ਹਾਂ ਨੂੰ ਛਪਵਾਉਣ ਲਈ ਹੱਲਾ-ਸ਼ੇਰੀ ਦਿੰਦਾ ਹੈ। ਉਨ੍ਹਾਂ ਦੀਆਂ ਪੁਸਤਕਾਂ ਦੀਆਂ ਭੂਮਿਕਾਵਾਂ ਲਿਖਦਾ ਹੈ। ਇਸ ਤੋਂ ਅਗਾਂਹ ਲੋਕ-ਅਰਪਣ ਸਮਾਗਮਾਂ ਦਾ ਆਯੋਜਨ ਕਰਦਾ ਹੈ। ਇਨ੍ਹਾਂ ਕਾਰਜਾਂ ਵਿੱਚ ਉਸ ਦੀ ਜੀਵਨ-ਸਾਥਣ ਵੀ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕਰਦੀ ਹੈ। ਬਲਿਹਾਰੇ ਜਾਈਏ ਇਸ ਸੱਜਣ ਦੇ ਉਸ ਦੀ ਆਪਣੀ ਇਸ ਹਮਸਫ਼ਰ ਨੂੰ ਕਲਮ ਵਾਹੁਣ ਲਈ ਉਤਸ਼ਾਹਿਤ ਕੀਤਾ। ਉਸ ਨੂੰ ਸਾਹਿਤ ਦੇ ਖੇਤਰ ਵਿੱਚ ਆਪਣੀ ਥਾਂ ਬਣਾਉਣ ਦਿੱਤੀ। ਇਸ ਸਦਕਾ ਬੀਬੀ ਦਲਜੀਤ ਕੌਰ ਦਾਊਂ ਦੀ ਇੱਕ ਕਲਮਕਾਰ ਵਜੋਂ ਆਪਣੀ ਪਛਾਣ ਹੈ। ਮਨਮੋਹਨ ਸਿੰਘ ਦਾਊਂ ਕਰਮਯੋਗੀ ਹੈ। ਆਪਣੇ ਚੁਣੇ ਰਾਹ ਉੱਤੇ ਉਹ ਅਣਥੱਕ ਤੁਰ ਰਿਹਾ ਹੈ। ਦੁਨਿਆਵੀ ਤੌਰ 'ਤੇ ਵੀ ਉਸ ਦੀ ਸਮਝ ਤੇ ਸੋਚ ਕੀਲਣ ਵਾਲੀ

ਬਾਕੀ 20 ਪੰਨੇ 'ਤੇ

# ਗੁਰੂ ਨਾਨਕ ਕਾਵਿ ਅੰਜਲੀ



-ਮਨਮੋਹਨ ਸਿੰਘ ਦਾਊਂ

## ਤ੍ਰਿਪਤਾ ਦਾ ਚੰਨ

**-ਗਿਆਨੀ ਮਾਨ ਸਿੰਘ 'ਮਾਨ'**

ਆਇਆ ਤ੍ਰਿਪਤਾ ਦਾ ਚੰਨ, ਚੰਨ ਵੇਖ ਸ਼ਰਮਾਏ ਚੰਨ,
ਤ੍ਰੇਲ ਬਣ ਆਈਆਂ, ਉਸ ਚੰਨ ਨੂੰ ਤ੍ਰੇਲੀਆਂ।
ਡੁੱਬ ਡੁੱਬ ਡੋਬ ਪੈਣ, 'ਤਾਰੇ' ਵੇਖ ਤਾਰਿਆਂ ਨੂੰ,
'ਠੱਗ ਦੌਰ' ਤਾਰੇ ਸਾਰੇ, ਅੱਖਾਂ ਜਦੋਂ ਮੇਲੀਆਂ।
ਐਸਾ ਛੇੜਿਆ ਮਲ੍ਹਾਰ, ਨਾਰ, ਠਾਰ, ਸੰਸਾਰ, ਤਾਰ,
ਇਕੋ ਹੀ ਭਤਾਰ, ਨਾਰ ਸਗਲੀ ਸਹੇਲੀਆਂ।
ਵਲ ਵਲ, ਵਲ ਛਲ, ਵਲੀਆਂ ਦੇ ਕੱਢ ਛੱਡੇ,
ਰੋਕਿਆ ਪਹਾੜ, ਜਾਣ ਮਿੱਟੀ ਦੀਆਂ ਢੇਲੀਆਂ।

ਵਾਰ, ਵਾਰ, ਵਾਰ, ਚਾਰ ਵਾਰ ਫਿਰ ਉਦਾਸੀ ਧਾਰ,
ਸਾਗਰਾਂ ਤੋਂ ਪਾਰ, ਆਰ ਪਾਰ ਬਾਬੇ ਤਾਰਿਆ।
ਲੈ ਪੰਜਾਬ 'ਚ ਉਤਾਰ, ਤਾਰ ਬੰਗਲਾ, ਬਿਹਾਰ,
ਤਾਰ ਬਲਖ਼ ਬੁਖਾਰ, ਫਿਰ ਕੰਧਾਰ ਬਾਰੇ ਤਾਰਿਆ।
ਹੋਏ ਨਾਥ ਸੀ ਅਨਾਥ, ਜਾਸ ਸਾਥ ਹੋਈ ਗਾਥ,
ਗਾਥ ਪਰਮਾਥ, ਨਓ ਨਾਥ ਸਭੈ ਹਾਰਿਆ।
ਤੱਕੇ 'ਜੀਵਨ' ਦੇ ਫੇਰ, ਹੇਰ ਫੇਰ ਬੜੇ ਢੇਰ,
ਫੇਰ ਕਾਬਿਆਂ ਨੂੰ ਫੇਰ, ਆ ਸੁਮੇਰ ਤੇ ਪਧਾਰਿਆ।

ਨੀਂ ਓ ਬੇਦੀਆਂ ਦਾ ਬਾਲ, ਉਹ ਤਾਂ ਬਾਲ ਬੇ-ਮਿਸਾਲ,
ਹੈ ਕਮਾਲ ਚਾਰ ਸਾਲ, ਦਿਆਲ ਪਾਂਧੇ ਨੂੰ ਪੜ੍ਹਾਈ ਜਾਵੇ।
ਨੀਂ ਉਹ ਨਾਨਕੀ ਦਾ ਵੀਰ, ਕਿਹਾ ਕੋਮਲ ਸਰੀਰ,
ਜਿਵੇਂ ਵਗਦੀ ਸਮੀਰ, ਪੰਜਾਬ ਪਰਬਤਾਂ ਨੂੰ ਲਾਈ ਜਾਵੇ।
ਨੀਂ ਉਹ ਧਰਮ ਦਾ ਮਹਿਤਾਬ, ਦਾਬ ਮੰਨੈ ਆਫ਼ਤਾਬ,
ਲਾ-ਜਵਾਬ ਹੋ ਜੁਆਬ, ਸੀਸ ਚਰਨੀਂ ਟਿਕਾਈ ਜਾਵੇ।
ਤਪੇ ਕੌਡਿਆਂ ਨੂੰ ਠਾਰ, ਬਣ ਸੱਜਣਾਂ ਦਾ ਯਾਰ,
ਉਪਕਾਰ ਬੇ-ਸ਼ੁਮਾਰ, ਕਰਤਾਰ ਹੀ ਜਪਾਈ ਜਾਵੇ,

ਆਫਤਾਬ ਜਾਂ ਮਹਿਤਾਬ, ਕਿਹੜਾ ਦੱਸੀਏ ਖ਼ਤਾਬ,
ਹੈ ਹਿਸਾਬ ਬੇ-ਹਿਸਾਬ, ਲੱਖੇ ਕੌਣ ਇਸ ਬਾਬ ਨੂੰ,
ਨਾਲੇ ਹਿੰਦੂਆਂ ਦੀ ਧੀਰ, ਨਾਲੇ ਮੋਮਨਾਂ ਦਾ ਪੀਰ,
ਵਗੇ ਪੱਥਰਾਂ 'ਚੋਂ ਨੀਰ, ਜਦੋਂ ਛੇੜਦੇ ਰਬਾਬ ਨੂੰ।

(ਕਲਿ ਤਾਰਨ ਗੁਰ ਨਾਨਕ ਆਇਆ ਸੰ. ਪੰਜਾਬੀ ਕਵੀ ਮੰਡਲ 'ਚੋਂ)

## ਚਾਨਣ-ਚਾਨਣ ਹੋਈ ਤਲਵੰਡੀ

**-ਡਾ. ਗੁਰਮੀਤ ਸਿੰਘ ਬੈਦਵਾਨ**

ਬਾਬੇ ਨਾਨਕ ਜਨਮ ਧਾਰਿਆ
ਚਾਨਣ-ਚਾਨਣ ਹੋਈ ਤਲਵੰਡੀ।

ਘੁੱਪ ਹਨ੍ਹੇਰੇ ਵਿੱਚੋਂ ਦਿਸ ਪਈ,
ਰੋਸ਼ਨੀਆਂ ਵੱਲ ਜਾਂਦੀ ਡੰਡੀ।

ਚੱਕੀ ਰਬਾਬ ਮਰਦਾਨੇ ਭਾਈ,
ਬਾਣੀ ਆਈ ਧੁਰੋਂ ਸਚਖੰਡੀ।

ਉਸੇ ਦਿਨ ਤੋਂ ਤਪਸ਼ ਮਨਾਂ ਦੀ,
ਹੋਣ ਲੱਗ ਪਈ ਪਲ-ਪਲ ਠੰਢੀ।

ਸਦਗੁਣਾਂ ਦੇ ਸੋਹਲੇ ਗਾਉਂਦੇ,
ਕੁਕਰਮ, ਕੁਰਹਿਤਾਂ ਜਾਵਣ ਭੰਡੀ।

ਵਹਿਮ ਭਰਮ ਤੋਂ ਹੋਵੇ ਮੁਕਤੀ,
ਬਾਬੇ ਦਾ ਪ੍ਰਚਾਰ ਪ੍ਰਚੰਡੀ।

ਸੱਭੇ ਮਾਨਵ ਭਾਈ-ਭਾਈ,
ਵਿੱਚ ਸਮਾਜ ਨਾ ਪਾਵੋ ਵੰਡੀ।

ਸੋਨ-ਸੁਨਹਿਰੀ ਕਿਰਨਾਂ ਚੜ੍ਹੀਆਂ,
ਸਿਰੋਂ ਸਮਾਜ ਦੇ ਧੁੰਦ ਸੀ ਛੰਡੀ।

ਜਸ ਬਾਬੇ ਦਾ ਚਾਰੇ ਪਾਸੇ,
ਫ਼ੈਲ ਗਿਆ ਖੰਡੀਂ-ਬ੍ਰਹਿਮੰਡੀ।

## ਨਾਨਕ

### (ਪ੍ਰਥਮ ਉਦਾਸੀ ਦੇ ਆਰੰਭ ਵੇਲੇ, ਭਾਈ ਮਰਦਾਨੇ ਦੀ ਨਜ਼ਰੋਂ)

-ਹਰਮਨ

ਅੱਜ ਵਣਖੰਡਾਂ ਨੇ ਟਹਿਕੀਆਂ
ਕੁੱਲ ਧਰਤ ਨੂੰ ਚੜ੍ਹਿਆ ਚਾਅ
ਅੱਜ ਮੇਘ ਧੂਸਰੇ ਛਟ ਗਏ
ਤੇ ਛਤਰ ਗਿਆ ਨਿੰਬਲਾ
ਅੱਜ ਸੁੱਤੀ ਮਿੱਟੀ ਜਾਗ ਪਈ
ਤੇ ਜਾਗ ਪਏ ਦਰਿਆ
ਅੱਜ ਰੱਕੜਾਂ ਦੀ ਕੋਈ ਹਿੱਕ 'ਤੇ
ਗਿਆ ਮਹਿਕ ਦਾ ਅੱਖਰ ਵਾਹ।

ਅੱਜ ਸੱਭੇ ਚਸ਼ਮੇ-ਬਹੁਲੀਆਂ
ਸਭ ਝਰਨੇ ਰਹੇ ਮਸਤਾ
ਗਏ ਪਰਬਤ, ਗਿਰੀਆਂ, ਚੋਟੀਆਂ
ਹੋ ਗਿੱਠ-ਗਿੱਠ ਹੋਰ ਉਤਾਂਹ
ਅੱਜ ਵਣ ਵਿੱਚ ਹਿਰਨੀ ਸੂ ਪਈ
ਤੇ ਲਿਸ਼ਕਣ ਲੱਗ ਪਏ ਘਾਹ
ਅੱਜ ਨਿੱਖਰ ਆਉਣਾ ਖਿੱਤੀਆਂ
ਤੇ ਚੜ੍ਹਨਾ ਚੰਦ ਨਵਾਂ।

ਅੱਜ ਅੱਡੀਆਂ ਨੱਚਣ ਲੱਗੀਆਂ
ਤੇ ਨੈਣ ਗਏ ਸੁਲਫ਼ਾ
ਸਭ ਜਟਾਂ, ਜਟੂਰੇ, ਬੋਦੜੇ
ਗਏ ਬਿਨ ਤੇਲੋਂ ਥਿੰਦਿਆ
ਅੱਜ ਪਵਨੀਂ ਖੁਰੀਆ ਮਿਸ਼ਰੀਆਂ
ਤੇ ਮਿੱਠਤ ਵਧਦੀ ਜਾ
ਅੱਜ ਰੋਹੀਆਂ ਹੋ ਕੇ ਬੌਰੀਆਂ
ਲਿਆ ਚੋਗ ਸਰਾਇਰਾ ਪਾ।

ਅੱਜ ਧੁੱਪਾਂ ਧਿਆਨ ਧਰੇਂਦੀਆਂ
ਪੜ੍ਹ ਵਰਤਮਾਨ ਗੁਟਕਾ
ਅੱਜ ਮੌਸਮ ਨੇ ਮਿਜ਼ਰਾਬੜੇ
ਲਏ ਉਂਗਲਾਂ ਦੇ ਵਿੱਚ ਪਾ
ਅੱਜ ਪੌਣ ਸ਼ਰੀਂਹ ਦੀ ਡਾਲੀਏ
ਰਹੀ ਫਲੀਆਂ ਨੂੰ ਛਣਕਾ
ਪਏ ਅੱਡੀਆਂ ਚੁੱਕ-ਚੁੱਕ ਵੇਖਦੇ
ਅੱਜ ਕਿੱਕਰਾਂ ਤੇ ਫਰਮਾਂਹ।

ਕੋਈ ਵਾਟ ਲੰਮੇਰੀ ਮਾਰਦਾ
ਇੱਕ ਸਾਧ ਲੰਘ ਰਿਹਾ
ਜੀਹਦੇ ਮਣੀਆਂ-ਮੱਥੜੇ ਸਾਹਮਣੇ
ਗਏ ਸੂਰਜ ਵੀ ਕਚਿਆ
ਜੀਹਦੇ ਪਾਣੀ ਬਣ ਗਏ ਆਰਸੀ
ਕੀ ਆਰਸੀਆਂ ਦੀ ਥਾਹ
ਜੋ ਬ੍ਰਹਮ-ਜਨੇਊ ਪਹਿਨਦਾ
ਸੂਤਰ ਨੂੰ ਦੂਰ ਵਗਾਹ।

ਜੋ ਲੱਲੀ ਉਮਰੇ ਚੱਲਿਆ
ਪਾਂਧੇ ਨੂੰ ਪੜ੍ਹਨੇ ਪਾ
ਜੋ ਅੱਥਰਾ ਹੀ ਅਲਬੇਲੜਾ
ਜੀਹਦੇ ਸੀਸ ਭੁਜੰਗੀ-ਛਾਂ
ਓਹ ਬੇਦੜੀਆਂ ਦਾ ਛੋਕਰਾ
ਜੋ ਅਜ਼ਲੋਂ ਬੇਪਰਵਾਹ

ਉਹ ਚੁਗਦਾ ਰੱਬ ਕੀਆਂ ਰੋੜੀਆਂ
ਜੀਹਦਾ ਨਾਨਕ ਨਾਮ ਪਿਆ।

ਅੱਜ ਤੁਰਿਆ ਸਿਦਕੀ ਜੋਗੜਾ
ਚਾਨਣ ਦਾ ਦੀਪ ਜਗਾ
ਓਹਦੇ ਉੱਡਣੇ ਪੈਰ ਛਬੀਲੜੇ
ਤੇ ਪਿੰਜਣੀਆਂ ਨੂੰ ਚਾਅ
ਕੀ ਆਖਾਂ ਓਹਦੇ ਬਾਬਤਾਂ
ਮੇਰਾ ਮਨ ਜਾਵੇ ਕੰਡਿਆ
ਤੇ ਮਨ ਦੀ ਡੂੰਘੀ ਧਰਤ 'ਤੇ
ਇੱਕ ਮੋਰ ਜਿਹਾ ਨੱਚਦਾ।

ਅੱਜ ਪਰਮ-ਦੁਲਾਰੀ ਨਾਨਕੀ
ਖ਼ੁਦ ਮੋਢਾ ਥਾਪੜਿਆ
ਅੱਜ ਰੱਬੀ ਸਾਜ਼ ਰਬਾਬੜੀ 'ਚੋਂ
ਸ਼ਬਦਾਂ ਲੈਣੇ ਸਾਹ
ਹੁਣ ਸੱਭ ਤਰੇੜਾਂ ਲਿੱਪ ਕੇ
ਸਭ ਟਿੱਬੇ ਦੇਣੇ ਵਾਹ
ਅੱਜ ਭਰੇ ਪੰਜਾਬ ਦੀ ਵਲ਼ਗਣੋਂ
ਜਿਉਂ ਉੱਠਿਆ ਆਪ ਖ਼ੁਦਾ।

ਮੈਂ ਤੇਰੇ ਪੈਰੀਂ ਨਾਨਕ
ਕੁੱਲ ਜੀਵਨ ਨੂੰ ਰੱਖ ਲਿਆ
ਤੇ ਤੇਰੇ ਪੈਰੋਂ ਉੱਡੀਆਂ
ਧੂੜਾਂ ਨੂੰ ਚੱਖ ਲਿਆ
ਮੈਨੂੰ ਚਹੁੰ ਕੂਟੀਂ ਹੀ ਜਾਪਦਾ
ਬੱਸ ਤੇਰਾ ਅਕਸ ਜਿਹਾ
ਇੱਕ ਰੀਝ ਕਰੇ ਦਿਲ ਨਿੱਤਰੀ
ਤੇ ਲੈਂਦਾ ਇੱਕ ਸੁਪਨਾ।

ਜਿੱਥੇ ਯਸ਼ਬ ਮਿਲੇਂਦੇ ਸੁੱਚੜੇ
ਤੇ ਕੁਰਮ ਵਗੇ ਦਰਿਆ
ਤੇਰੀ ਬੁੱਕਲ ਦੇ ਵਿੱਚ ਪਾਤਿਸ਼ਾਹ
ਮੇਰੇ ਨਿੱਕਲ ਜਾਵਣ ਸਾਹ
ਮੇਰੇ ਤਨ ਦਾ ਚੋਲਾ ਉੱਡ ਕੇ
ਜਦ ਰਲ਼ ਜਾਏ ਵਿੱਚ ਹਵਾ
ਤਾਂ ਹਵਾ 'ਚੋਂ ਉੱਠੇ ਗੂੰਜ ਵੇ
ਨਾਨਕਵਾ ! ਨਾਨਕਵਾ !
ਨਾਨਕਵਾ ! ਨਾਨਕਵਾ !

(ਰਾਣੀ ਤੱਤ 'ਚੋਂ)

## ਉਦਾਸੀ-1

**-ਡਾ. ਮਨਮੋਹਨ**

ਬੜਾ ਸੋਚਦਾ ਸਾਂ
ਕਿੰਝ ਤੁਰ ਗਿਆ ਬਾਬਾ
ਉਦਾਸ ਹੋ ਹਰ ਵਾਰ
ਇਕ ਇਕ ਕਰਕੇ ਗਾਹ ਗਿਆ
ਚਾਰੇ ਦਿਸ਼ਾਵਾਂ
ਬਿਨ ਪਿਆਸ
ਬਿਨ ਭਟਕਣਾ

ਬਾਲ ਵਰੇਸੇ
ਨਹੀਂ ਸੀ ਗਿਆਨ ਮੈਨੂੰ
ਉਦਾਸੀ ਦੇ ਅਰਥਾਂ ਦਾ

ਬੜਾ ਸੋਚਦਾ ਕਿੰਨ ਤੁਰ ਗਿਆ ਬਾਬਾ
ਸਭਨਾਂ ਸੰਸਿਆਂ ਨੂੰ ਤਿਲਾਂਜਲੀ ਦੇ
ਵਿਹੜੇ ਦੀ ਮਿੱਟੀ
ਮਾਪੜੇ ਮੋਹ-ਪ੍ਰਾਣੀਆਂ ਨੂੰ
ਪਤਾ ਨਹੀਂ ਕਿਵੇਂ ਭੁੱਲਿਆ
ਨਿਆਣੇ ਵਰੇਸੇ ਹਾਣੀਆਂ ਨੂੰ
ਗਾਹੁੰਦਾ ਹੀ ਰਿਹਾ
ਬੇਲਿਆਂ, ਮੇਲਿਆਂ
ਅਜਨਬੀ ਰੇਤਿਆਂ
ਬੇਗ਼ਾਨੇ ਪਾਣੀਆਂ ਨੂੰ
ਇਹ ਕੋਈ ਅਤਿਕਥਨੀ ਨਹੀਂ
ਨਾ ਹੀ ਅਲਪ ਕਥਨੀ

ਕਾਲੇ ਕੂੜ ਅੰਧਿਆਰੇ
ਧੁੰਦ ਵਰਗੇ ਪਸਾਰੇ
ਪੀੜਾਂ ਦੇ ਹਾਹਾਕਾਰੇ
ਅਰਬਦ ਨਰਬਦ ਧੁੰਦੂਕਾਰੇ 'ਚ
ਨੂਰੋ ਨੂਰ ਹੋ ਗਏ
ਬੇਲੇ, ਮੇਲੇ, ਰੇਤੇ, ਪਾਣੀ

ਭਾਵੇਂ ਕਿ
ਦਿਸ਼ਾ ਹੀਣੀ ਉਦਾਸੀ ਹੀ
ਮੇਰੇ ਹਿੱਸੇ ਆਈ
ਪਿਆਸੀ ਭਟਕਣਾ ਦੀ ਸ਼ਿੱਦਤ ਵੀ
ਰਾਸ ਨਾ ਆਈ
ਫਿਰ ਵੀ ਬੜਾ ਹੀ ਤਰਸਿਆ
ਹਾਣੀਆਂ ਨੂੰ
ਪਾਣੀਆਂ ਵਿਹੜੇ ਦੀ ਮਿੱਟੀ
ਮਹਿਰਮ ਦੀ ਚਿੱਠੀ ਨੂੰ
ਬੜਾ ਸੋਚਦਾ
ਕਿੰਝ ਤੁਰ ਗਿਆ ਬਾਬਾ
ਉਦਾਸ ਹੈ ਹਰ ਵਾਰ
ਇਕ ਇਕ ਕਰ ਫਿਰ ਗਿਆ
ਚਾਰੇ ਦਿਸ਼ਾਵਾਂ।

ਬਿਨ ਪਿਆਸ
ਬਿਨ ਭਟਕਣਾ

(ਨਮਿੱਤ 'ਚੋਂ)

## ਉਦਾਸੀ-2

**-ਡਾ. ਮਨਮੋਹਨ**

ਸ਼ਬਦ ਯਾਤਰੀ ਏ
ਪੈਰਾਂ ਨੂੰ ਖਾਵਾਂ ਦੇ ਮੇਚ ਕਰ
ਉਦਾਸੀਆਂ ਦੀ ਪੈੜ ਪੈੜ ਚੱਲ

ਦੰਭਾਂ ਭੇਖਾਂ ਦਾ ਹੋਣਾ ਏ ਫਾਸ
ਸਰਵਰਾਂ 'ਤੇ ਉਤਰਣੇ ਨੇ ਕਾਗ
ਬਣਨਗੇ ਹੰਸਾਂ ਦੀ ਡਾਰ

ਪਾਧੇ ਤੋਂ ਪੜ੍ਹਾਈ ਏ ਪੱਟੀ
ਊੜੇ ਦਾ ਲਿਖਿਆ ਜਾਣਾ ਏ '੧ਓ'
ਚਰਾਉਣੀਆਂ ਨੇ ਮੱਝੀਆਂ
ਸੌਣਾ ਏ ਸਰਪ ਛਾਇਆ 'ਚ

ਅਜੇ ਤਾਂ ਸੱਚ ਦਾ ਵਣਜ 'ਚ
ਤੁਲਣਾ ਏ ਤੇਰਾ ਤਰਾਜੂ

ਉਲਟਣਾਂ ਏ ਅੱਲ੍ਹਾ ਦੇ ਘਰ ਦਾ ਮੂੰਹ
ਅਹੰ ਦੇ ਪਹਾੜ ਨੇ ਥੰਮਣਾ ਏ ਪੰਜੇ 'ਤੇ

ਕੋਧਰੇ ਦੇ ਦੁੱਧ ਸੁੱਚੀ
ਤੇ ਲਹੂ ਦਾ ਹੋਣਾ ਏਂ ਨਿਤਾਰਾ

ਕਾਮਰੂਪ ਦੀਆਂ ਪਦਮਣੀਆਂ ਦ
ਹੋਣਾ ਏਂ ਮੋਹ ਪਾਸ਼
ਪ੍ਰਦੇਸੋਂ ਦੇਣਾ ਏ ਦੇਸ ਦੀ ਖੇਤੀ ਨੂੰ ਅਰਘ
ਵਿਚਾਰ 'ਤੇ ਹੋਣਗੇ ਗੋਸ਼ਟਿ

ਅਜੇ ਸੰਗਤਿ ਤੇ ਸੰਗੀਤ ਦੇ ਹੋਣਾ ਏ ਮਿਲਾਪ
ਰਬਾਬ ਤੇ ਫਿਰਨਾ ਏ ਮਿਜ਼ਰਾਬ
ਵੇਈਂ ਦੇ ਵਹਿਣ 'ਚੋਂ ਮਿਲਣੈ 'ਗੁਰਪ੍ਰਸਾਦਿ'
ਸ਼ਿਸ਼ ਨੇ ਸਿੱਖ ਤੇ ਸਿੱਖ ਨੇ ਬਣਨਾ ਏ ਸੰਤ
ਅੱਖਰ ਨੇ ਸੁਖ਼ਨ
ਤੇ ਸੁਖ਼ਨ ਨੇ ਬਣਨਾ ਏ ਸ਼ਬਦ

ਸ਼ਬਦ ਯਾਤਰੀ ਏ
ਪੈਰਾਂ ਨੂੰ ਖੜਾਵਾਂ ਦੇ ਮੇਚ ਕਰ
ਉਦਾਸੀਆਂ ਦੀ ਪੈੜ ਪੈੜ ਚੱਲ

(ਨਮਿੱਤ 'ਚੋਂ)

**********

ਸਮਾਪਤ



# ਗੁਰੂ ਨਾਨਕ ਦਾ ਜਲ ਉਪਕਾਰ

**ਦਲਜੀਤ ਕੌਰ ਦਾਊਂ**

ਮੁਢ ਕਦੀਮ ਤੋਂ ਹੀ ਮਨੁੱਖੀ ਸੱਭਿਅਤਾ ਪਾਣੀ ਦੇ ਦੁਆਲੇ ਉਪਜੀ, ਪਲੀ ਤੇ ਵਿਗਸੀ ਭਾਵ ਪ੍ਰਫੁੱਲਤ ਹੋਈ। ਇਸ ਬਾਰੇ ਪੰਜਾਬ ਵਿੱਚ ਸਤਿਲੁਜ ਦਰਿਆ ਦੀ ਵਾਦੀ ਆਉਂਦੀ ਹੈ। ਜੇਕਰ 1947 ਤੋਂ ਪਹਿਲੇ ਪੰਜਾਬ ਦੀ ਗੱਲ ਕਰੀਏ ਤਾਂ ਪੰਜੇ ਦਰਿਆ ਸਤਿਲੁਜ, ਬਿਆਸ, ਰਾਵੀ, ਚਨਾਬ, ਜੇਹਲਮ, ਜਿਸਨੂੰ ਪੰਜਾਂ ਦਰਿਆਵਾਂ ਦੀ ਧਰਤੀ ਕਿਹਾ ਜਾਂਦਾ ਹੈ। ਸਭ ਤੋਂ ਪੁਰਾਣੀ ਸਭਿਅਤਾ ਜਿਸ ਨੂੰ ਸਿੱਧ ਘਾਟੀ ਦੀ ਸਭਿਅਤਾ ਕਿਹਾ ਜਾਂਦਾ ਹੈ। ਉਹ ਭੀ ਇਸੇ ਖਿਤੇ ਵਿੱਚ ਫੈਲੀ ਕਿਉਂਕਿ ਇਸੇ ਖਿਤੇ ਵਿੱਚ ਸਿੰਧ ਦਰਿਆ ਵੀ ਵਗਦਾ ਸੀ ਤੇ ਵਗਦਾ ਹੈ।

ਉੱਤਰੀ ਭਾਰਤ ਦੀ ਗੱਲ ਕਰੀਏ ਤਾਂ ਗੰਗਾ ਤੇ ਸਿੰਧ ਦੇ ਮੈਦਾਨ ਵਿੱਚ ਆਬਾਦੀ ਬਹੁਤ ਸੰਘਣੀ ਰਹੀ। ਕਾਰਨ ਇਹੋ ਹੈ ਕਿ ਉਹ ਮੈਦਾਨ ਦੋਨਾਂ ਦਰਿਆਵਾਂ ਦੀ ਮਿੱਟੀ ਤੋਂ ਬਣਿਆ ਹੋਇਆ, ਬਹੁਤ ਉਪਜਾਊ ਹੈ ਤੇ ਪਾਣੀ ਦੀ ਕੋਈ ਕਮੀ ਨਹੀਂ ਹੈ। ਭਾਵੇਂ ਦਰਿਆਵਾਂ ਦਾ ਪਾਣੀ ਵਰਤੋਂ ਭਾਵੇਂ ਇਸ ਧਰਤੀ ਹੇਠੋਂ ਕਢੋ ਤਾਂ ਦਰਿਆਵਾਂ ਦੇ ਵਗਣ ਕਾਰਨ ਧਰਤੀ ਹੇਠਾਂ ਵੀ ਪਾਣੀ ਬਥੇਰਾ ਹੈ।

ਦੱਖਣੀ ਭਾਰਤ ਵਿੱਚ ਵੀ ਨਰਬਦਾ, ਤਾਪਤੀ, ਮਹਾਂਨਦੀ, ਗੋਦਾਵਰੀ, ਕ੍ਰਿਸ਼ਨਾ ਕਾਵੇਰੀ ਦੇ ਆਲੇ-ਦੁਆਲੇ ਸਭਿਅਤਾ ਫੈਲੀ। ਜਿੰਨੇ ਵੀ ਵੱਡੇ ਵੱਡੇ ਸ਼ਹਿਰ ਹਨ ਉਹ ਇਨ੍ਹਾਂ ਦਰਿਆਵਾਂ ਦੇ ਕਿਨਾਰੇ ਤੇ ਹੀ ਵੱਸੇ ਹੋਏ ਹਨ। ਪੰਜਾਬ ਵਿੱਚ ਕੀਰਤਪੁਰ ਸਾਹਿਬ, ਆਨੰਦਪੁਰ ਸਾਹਿਬ, ਰੋਪੜ, ਲੁਧਿਆਣਾ, ਜਲੰਧਰ, ਅੰਮ੍ਰਿਤਸਰ ਸਾਰੇ ਭਾਰਤ ਵਿੱਚ ਇਸੇ ਤਰ੍ਹਾਂ ਰਿਸ਼ੀਕੇਸ, ਹਰਿਦੁਆਰ, ਉਧਰ ਪਟਨੇ ਦੀਆਂ ਗਲੀਆਂ ਵਿੱਚ ਵੀ ਗੰਗਾ ਦਰਿਆ ਤੁਰਿਆ ਫਿਰਦਾ ਹੈ। ਇਸੇ ਤਰ੍ਹਾਂ ਯੂਰਪ 'ਚ ਅਫਰੀਕਾ ਮਹਾਂਦਨੀ, ਅਮਰੀਕਾ, ਕੈਨੇਡਾ ਵਿੱਚ ਵੀ ਦਰਿਆਵਾਂ ਦੇ ਨੇੜੇ ਆਬਾਦੀ ਪ੍ਰਫੁਲਤ ਹੋਈ ਹੈ।

ਇਸ ਤੋਂ ਪਤਾ ਲਗਦਾ ਹੈ ਕਿ ਹਵਾ ਤੋਂ ਦੂਜੇ ਨੰਬਰ 'ਤੇ ਮਨੁੱਖ ਨੂੰ ਪਾਣੀ ਦੀ ਲੋੜ ਪਈ ਹੈ। ਬਨਸਪਤੀ, ਜਿਹੜੀ ਮਨੁੱਖੀ ਜੀਵਨ ਵਿੱਚ ਬਹੁਤ ਮਹੱਤਤਾ ਰੱਖਦੀ ਹੈ। ਪਾਣੀ ਤੋਂ ਬਿਨਾਂ ਉਤਪਨ ਨਹੀਂ ਹੋ ਸਕਦੀ, ਨਾ ਵਧ-ਫੁੱਲ ਸਕਦੀ ਹੈ। ਇਸ ਦੇ ਉਤਪਨ ਅਤੇ ਵਿਗਸਣ ਲਈ ਧਰਤੀ ਤੇ ਪਾਣੀ ਦੀ ਲੋੜ ਹੈ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਪਾਣੀ ਨੂੰ ਪਿਤਾ ਦਾ ਦਰਜਾ ਦਿੱਤਾ ਹੈ ਤੇ ਧਰਤੀ ਨੂੰ ਮਾਤਾ ਦਾ ਦਰਜਾ ਦਿੱਤਾ ਹੈ।

ਸਲੋਕ॥

**"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥"**

(ਜਪੁਜੀ ਸਾਹਿਬ ੮)

ਗੁਰੂ ਨਾਨਕ ਪਾਣੀ ਦੀ ਮਹੱਤਤਾ ਉੱਤੇ ਹੋਰ ਬਲ ਦਿੰਦੇ ਹੋਏ। ਕਹਿੰਦੇ ਹਨ

**"ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥"**

(ਆਸਾ ਦੀ ਵਾਰ ੪੭੨)

ਗੁਰੂ ਨਾਨਕ ਨੇ ਆਪਣੇ ਜੀਵਨ ਵਿੱਚ ਬਹੁਤ ਯਾਤਰਾ ਕੀਤੀ ਸਾਰੇ ਦੇਸ ਵਿਦੇਸ਼ ਦਾ ਭਰਮਣ ਕੀਤਾ। ਜਿਸਨੂੰ ਗੁਰੂ ਸਾਹਿਬ ਦੀਆਂ ਉਦਾਸੀਆਂ ਨਾਲ ਜਾਣਿਆ ਜਾਂਦਾ ਹੈ। ਉਹ ਜਿੱਥੇ ਵੀ ਗਏ ਜੰਗਲ ਬੇਲੇ ਰੁੱਖਾਂ ਦੀ ਛਾਵਾਂ ਹੀ ਬੈਠਣ ਦਾ ਟਿਕਾਣਾ ਕੀਤਾ ਤੇ ਪਾਣੀ ਦੀ ਥੋੜ੍ਹ ਨੂੰ ਪੂਰਾ ਕੀਤਾ। ਜ਼ਮੀਨ ਦਾ ਹੇਠਲਾ ਪਾਣੀ ਬਹੁਤੀਆਂ ਥਾਵਾਂ 'ਤੇ ਖਾਰਾ ਹੀ ਸੀ ਜੋ ਪੀਣ ਯੋਗ ਨਹੀਂ ਸੀ ਨਾ ਹੀ ਸਵਾਦ ਸੀ। ਇਸ ਲਈ ਉਨ੍ਹਾਂ ਨੂੰ ਹਰ ਥਾਂ ਪਾਣੀ ਲਈ ਹੀ ਬੇਨਤੀ ਕੀਤੀ ਜਾਂਦੀ। ਉਨ੍ਹਾਂ ਨੇ ਸਾਰੀ ਯਾਤਰਾ ਪੈਦਲ ਹੀ ਕੀਤੀ। ਉਨ੍ਹਾਂ ਦੇ ਪੈਰਾਂ ਵਿੱਚ ਕੋਈ ਐਸੀ ਮਿਕਨਾਤੀਸੀ ਖਿੱਚ ਸੀ ਜਿਸ ਨਾਲ ਉਨ੍ਹਾਂ ਨੂੰ ਧਰਤੀ ਹੇਠਲੇ ਪਾਣੀ ਦੀ ਕਿਸਮ ਦਾ ਪਤਾ ਲੱਗ ਜਾਂਦਾ। ਉਹ ਜਿਥੋਂ ਵੀ ਕੋਈ ਪੱਥਰ ਚੁੱਕਣ ਲਈ ਆਖਦੇ ਜਾਂ ਧਰਤੀ ਖੋਦਣ ਲਈ

ਆਖਦੇ ਉਥੋਂ ਹੀ ਠੰਢੇ ਮਿਠੇ ਪਾਣੀ ਦਾ ਸਰੋਤ ਨਿਕਲ ਆਉਂਦਾ। ਅਜਿਹੇ ਅਨੇਕਾਂ ਹੀ ਸਰੋਤ ਨੇ ਜੇ ਉਨ੍ਹਾਂ ਦਾ ਵਰਨਣ ਕਰੀਏ।

**ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥**

ਗੁਰੂ ਨਾਨਕ ਪਹਿਲਾਂ ਪੂਰਬ ਦੀ ਯਾਤਰਾ ਤੇ ਹੀ ਗਏ। ਕੁਰੂਕਸ਼ੇਤਰ, ਹਰਿਦੁਆਰ, ਪਾਣੀਪਤ ਨੂੰ ਹੁੰਦੇ ਹੋਏ ਦਿੱਲੀ ਤੋਂ ਬਨਾਰਸ ਦੇ ਰਸਤੇ ਪੈ ਗਏ। ਵੈਸ਼ਨਵ ਧਰਮ ਵਾਲੇ ਇਸੇ ਰਸਤੇ ਤੀਰਥਾਂ 'ਤੇ ਜਾਂਦੇ ਸਨ। ਰਸਤੇ ਵਿੱਚ ਸੰਘਣੀ ਛਾਂ ਦੇਖ ਕੇ ਨਾਨਕ ਨੇ ਆਸਣ ਲਾ ਲਿਆ। ਕੀਰਤਨ ਸ਼ੁਰੂ ਹੋ ਗਿਆ।

**"ਮਲਾਰ ਸੀਤਲ ਰਾਗ ਹੈ ਹਰਿ ਧਿਆਇਐ ਸਾਂਤਿ ਹੋਇ॥"**

ਰਾਗ ਮਲਾਰ ਮਹਲਾ ੧

ਬਨਾਰਸ ਨੂੰ ਜਾਣ ਵਾਲੇ ਸਾਰੇ ਵੈਸ਼ਨਵ ਉਥੇ ਇਕੱਠੇ ਹੋਣ ਲੱਗ ਪਏ। ਚੜ੍ਹਾਵਾ ਚੜ੍ਹਨ ਲਗ ਪਿਆ। ਗੁਰੂ ਨਾਨਕ ਨੇ ਉਸੇ ਚੜ੍ਹਾਵੇ ਦਾ ਲੰਗਰ ਲਾ ਦਿੱਤਾ ਤੇ ਪਾਣੀ ਦਾ ਪ੍ਰਬੰਧ ਕਰ ਦਿੱਤਾ। ਸਾਰੇ ਯਾਤਰੂਆਂ ਨੂੰ ਇਹੋ ਹੁਕਮ ਸੀ ਕਿ ਕੋਈ ਪ੍ਰਸਾਦਿ ਪਾਣੀ ਤੋਂ ਬਿਨ੍ਹਾਂ ਭੁੱਖਾ ਪਿਆਸਾ ਨਾ ਜਾਵੇ। ਉਸ ਬਾਗ ਦੇ ਮਾਲਕ ਨੇ ਉਹ ਬਾਗ ਨਾਨਕ ਦੇ ਨਾਂ 'ਤੇ ਧਰਮਸ਼ਾਲਾ ਬਣਾ ਦਿੱਤਾ। ਉਸ ਦਾ ਨਾਮ 'ਨਾਨਕ ਪਿਆਊ' ਪੈ ਗਿਆ। ਹੁਣ ਵੀ ਦਿੱਲੀ ਤੋਂ ਬਨਾਰਸ ਸੜਕ 'ਤੇ ਛੋਟਾ ਜਿਹਾ ਗੁਰਦੁਆਰਾ ਹੈ। ਦਿੱਲੀ ਵਧ ਫੁੱਲ ਗਈ ਫੈਲ ਗਈ ਦੂਰ ਦੂਰ ਤੱਕ ਤੇ ਉਹ ਜਗਾ ਦਿੱਲੀ ਵਿੱਚ ਹੀ ਆ ਗਈ। ਉਹ 'ਨਾਨਕ ਪਿਆਊ' ਗੁਰਦੁਆਰਾ ਹੁਣ ਤੱਕ ਵੀ ਕਾਇਮ ਹੈ।

ਇਸੇ ਤਰ੍ਹਾਂ ਗੁਰੂ ਨਾਨਕ ਕਾਮਰੂਪ ਪੁੱਜ ਗਏ। ਇਹ ਜਗਾਹ 'ਕਾਮਰੂਪ' ਬੰਗਾਲ ਤੇ ਅਸਾਮ ਦਾ ਮਿਲਵਾਂ ਹਿੱਸਾ ਹੈ। ਬਾਲਾ ਤੇ ਮਰਦਾਨਾ ਵੀ ਨਾਲ ਸਨ। ਇੱਥੇ ਬਰ੍ਹਮਾਂ ਦੇ ਸ਼ਾਨ ਕਬੀਲੇ ਹਰ ਰੋਜ ਹਮਲੇ ਕਰਦੇ ਰਹਿੰਦੇ ਸਨ। ਇਕ ਪਾਸੇ ਵੈਸ਼ਨਵ ਮੱਤ ਦੂਜੇ ਪਾਸੇ ਤਾਂਤਰਿਕ ਅਤੇ ਮੁਸਲਮਾਨੀ ਸੂਫੀ ਮੱਤ ਸੀ। ਉਸ ਸਮੇਂ ਧਾਰਮਿਕ ਅਤੇ ਸਭਿਆਚਾਰਕ ਉਥਲ-ਪੁਥਲ ਚਲ ਰਹੀ ਸੀ। ਸਿੱਲ੍ਹਟ, ਚਿਟਾਗਾਂਗ ਤੇ ਸੋਨਦੀਪ ਵਿੱਚ ਬਾਬੇ ਨਾਨਕ ਨੇ ਆਪਣੇ ਗਿਆਨ ਨਾਲ ਅਨੇਕਾਂ ਵੈਸ਼ਨਵ ਅਚਾਰੀਆਂ ਅਤੇ ਸੂਫੀ ਮੱਤ ਦੇ ਸੂਫੀਆਂ ਨੂੰ ਜੀਵਨ ਦਾ ਫਲਸਫਾ ਸਮਝਾਇਆ। ਉਨ੍ਹਾਂ ਨੇ ਗੁਰੂ ਨਾਨਕ ਦੇ ਨਾਮ ਦੇ ਝੰਡੇ ਗੱਡੇ ਜੋ ਹੁਣ ਤੱਕ ਵੀ ਕਾਇਮ ਹਨ। ਆਸਾਮ ਦੇ ਲੋਕ ਬੜੇ ਜਾਦੂਗਰ ਸਨ। ਲੜਕੀਆਂ ਬਹੁਤ ਸੁੰਦਰ ਅਤੇ ਜਾਦੂਗਰਨੀਆਂ ਜੋ ਬੰਦਿਆਂ ਨੂੰ ਕੀਲ ਦਿੰਦੀਆਂ, ਨੂਰ ਸ਼ਾਹ ਜਾਦੂਗਰਨੀ ਉਨ੍ਹਾਂ ਦੀ ਮੁੱਖੀ ਸੀ। ਮਰਦਾਨਾ ਪਾਣੀ ਲੈਣ ਗਿਆ ਤਾਂ ਨੂਰਸ਼ਾਹ ਜਾਦੂਗਰਨੀ ਨੇ ਉਸਨੂੰ ਭੇਡੂ ਬਣਾ ਦਿੱਤਾ। ਜਦੋਂ ਗੁਰੂ ਨਾਨਕ ਦੇਵ ਜੀ ਉੱਥੇ ਪੁੱਜੇ ਤਾਂ ਉਨ੍ਹਾਂ ਦੇ ਪ੍ਰਭਾਵ ਹੇਠਾਂ ਆ ਕੇ ਜਾਦੂਗਰਨੀ ਬਾਬੇ ਨਾਨਕ ਦੇ ਪੈਰੀਂ ਪੈ ਗਈ ਤੇ ਉਸ ਨੇ ਮਰਦਾਨੇ ਨੂੰ ਆਜ਼ਾਦ ਕਰ ਦਿੱਤਾ। ਉਥੇ ਪਾਣੀ ਦੀ ਬਹੁਤ ਕਿੱਲਤ ਸੀ। ਉਸ ਨੇ ਬਾਬੇ ਨਾਨਕ ਨੂੰ ਜਲ (ਪਾਣੀ) ਲਈ ਬੇਨਤੀ ਕੀਤੀ ਤਾਂ ਉਨ੍ਹਾਂ ਨੇ (ਬਾਬੇ) ਧਰਤੀ 'ਤੇ ਬਰਛਾ ਮਾਰਿਆ ਤਾਂ ਪਾਣੀ ਦੀ ਜਲਧਾਰ ਨਾਲ ਹੀ ਨਿਕਲ ਆਇਆ। ਉਥੇ ਪਾਣੀ ਲਈ ਖੂਹ ਖੁਦਾ ਦਿੱਤਾ ਜੋ ਹੁਣ ਤਕ ਵੀ ਚਲਦਾ ਹੈ ਤੇ ਉਸਨੂੰ 'ਨਾਨਕ ਕੂਆ' ਆਖਿਆ ਜਾਂਦਾ ਹੈ। ਨਾਨਕ ਦੇ ਨਾਂ 'ਤੇ ਉਥੇ ਧਰਮਸਾਲ ਵੀ ਚਲ ਰਹੀ ਹੈ।

(ਨਾਨਕ ਪ੍ਰਕਾਸ਼ ਅਧਿਆਇ ੪੬)

ਪੂਰਬ ਦੀ ਦੂਸਰੀ ਫੇਰੀ ਸਮੇਂ ਗੁਰੂ ਨਾਨਕ ਕਸ਼ਮੀਰ ਦੇ ਦੌਰੇ ਪਰ ਚਲ ਪਏ। ਉਨ੍ਹਾਂ ਦੇ ਨਾਲ ਬਾਲਾ ਮਰਦਾਨਾ ਅਤੇ ਹੋਰ ਸਾਥੀ ਵੀ ਸਨ। ਇਕ ਬਹੁਤ ਹੀ ਰਮਣੀਕ ਥਾਂ ਹਸਨ ਅਬਦਾਲ ਪੁੱਜ ਗਏ। ਇਹ ਸਰਸਬਜਬਾਰ ਹਸਨ ਅਬਦਾਲ (ਸਯਦ) ਦਾ ਡੇਰਾ ਸੀ। ਉਸ ਸਮੇਂ ਉਸ ਡੇਰੇ 'ਤੇ ਬਲੀ ਕੰਧਾਰੀ ਬਿਰਾਜਮਾਨ ਸੀ। ਇਹ ਡੇਰਾ ਪਹਾੜੀ ਦੀ ਚੋਟੀ 'ਤੇ ਸਥਿਤ ਸੀ। ਇਸ ਅਸਥਾਨ ਨੂੰ ਅੱਜ ਵੀ ਹਸਨ ਅਬਦਾਲ ਦਾ ਤਪ ਅਸਥਾਨ ਕਰਕੇ ਮੰਨਿਆ ਜਾਂਦਾ ਹੈ। ਬਾਬਾ ਤੇ ਉਨ੍ਹਾਂ ਦੇ ਸਾਥੀ ਛਾਂ ਵਿੱਚ ਆਰਾਮ ਕਰਨ ਲਈ ਠਹਿਰ ਗਏ। ਸਾਥੀਆਂ ਨੂੰ ਪਿਆਸ ਬਹੁਤ ਲੱਗੀ ਹੋਈ ਸੀ। ਆਸ ਪਾਸ ਕਿਤੇ ਪਾਣੀ ਨਜ਼ਰ ਨਾ ਆਇਆ ਤਾਂ ਗੁਰੂ ਨਾਨਕ ਨੇ ਆਸ ਕਰਕੇ ਮਰਦਾਨੇ ਨੂੰ ਪੀਣ ਜੋਗਾ ਪਾਣੀ ਲੈਣ ਉਪਰ ਡੇਰੇ 'ਚ ਭੇਜ ਦਿੱਤਾ ਇਹ ਸੋਚਕੇ ਕਿ ਉੱਥੇ ਪਾਣੀ ਜ਼ਰੂਰ ਹੋਵੇਗਾ। ਮਰਦਾਨੇ ਨੇ ਬੇਨਤੀ ਕੀਤੀ ਕਿ ਉਹ ਨਾਨਕ ਫਕੀਰ ਦੇ ਸਾਥੀ ਹਨ ਉਨ੍ਹਾਂ ਦੇ ਪਾਣੀ ਲੈਣ ਭੇਜਿਆ ਹੈ। ਬਲੀ ਕੰਧਾਰੀ ਨੇ ਇਹ ਦੇਖਕੇ ਕਿ ਇਕ ਮੁਸਲਮਾਨ ਮੰਨੇ ਪ੍ਰਮੰਨੇ ਹਿੰਦੂ ਫਕੀਰ ਦਾ ਸ਼ਰਧਾਲੂ ਹੈ, ਈਰਖਾ ਤੇ ਦਵੈਤਕਾਰਨ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ। ਮਰਦਾਨਾ ਨਿਆਸਰਾ ਹੋ ਕੇ ਵਾਪਸ ਆ ਗਿਆ। ਗੁਰੂ ਸਾਹਿਬ ਨੇ ਦੁਬਾਰਾ ਭੇਜਿਆ ਕਿ ਨਿਮਰਤਾ ਸਾਹਿਬ

ਬੇਨਤੀ ਕਰੀਂ। ਮਰਦਾਨਾ ਫੇਰ ਚਲਾ ਗਿਆ। ਨਿਮਰਤਾ ਸਾਹਿਤ ਬੇਨਤੀ ਕੀਤੀ। ਪਰ ਬਲੀ ਕੰਧਾਰੀ ਨੇ ਹੰਕਾਰ ਵਿੱਚ ਕਿਹਾ, "ਨਾਨਕ ਤਾਂ ਐਡਾ ਪੀਰ ਬਣਿਆ ਫਿਰਦਾ ਤਾਂ ਥੋਨੂੰ ਪਾਣੀ ਨੀ ਕੱਢ ਕੇ ਪਲਾ ਸਕਦਾ?" ਉਸਨੇ ਪਾਣੀ ਦੇਣ ਤੋਂ ਫਿਰ ਨਾਂਹ ਕਰ ਦਿੱਤੀ। ਦੂਸਰੀ ਬਾਰੀ ਵੀ ਮਰਦਾਨਾ ਨਿਰਾਸ਼ ਹੋ ਕੇ ਮੁੜ ਆਇਆ। ਜਦੋਂ ਉਸਨੇ ਸਾਰੀ ਗੱਲ ਬਾਬਾ ਨਾਨਕ ਨੂੰ ਦੱਸੀ ਤਾਂ ਬਾਬਾ ਜੀ ਨੇ ਆਪਣੇ ਬੰਦਿਆਂ ਨੂੰ ਉਸ ਪਹਾੜ ਦੀ ਵੱਖੀ 'ਚੋਂ ਇਕ ਜਗ੍ਹਾ ਪਾਣੀ ਲਈ ਥਾਂ ਖੋਦਣ ਲਈ ਕਿਹਾ। ਜਦੋਂ ਥੋੜਹੀ ਹੀ ਖੋਦੀ ਸੀ ਤਾਂ ਪਾਣੀ ਸਿੰਮਣ ਲਗ ਪਿਆ। ਦੋ ਟੱਕ ਹੋਰ ਮਾਰੇ ਤਾਂ ਪਾਣੀ ਦੀ ਕੂਲ ਚੱਲ ਪਈ। ਸਾਰਾ ਪਾਣੀ ਪਹਾੜੀ ਦੇ ਹੇਠਾਂ ਆ ਗਿਆ ਤੇ ਇਕ ਤਲਾ ਦੀ ਸ਼ਕਲ ਧਾਰ ਗਿਆ। ਜਦੋਂ ਬਲੀ ਕੰਧਾਰੀ ਨੇ ਦੇਖਿਆ ਕਿ ਉਸ ਦਾ ਸਾਰਾ ਇਕੱਠਾ ਕਰਕੇ ਰੋਕਿਆ ਹੋਇਆ ਪਾਣੀ ਹੇਠਾਂ ਚਲਾ ਗਿਆ ਤਾਂ ਉਸ ਨੇ ਬਹੁਤ ਵੱਡਾ ਪੱਥਰ ਰੋੜ ਦਿੱਤਾ ਤਾਂ ਜੋ ਇਹ ਹੇਠਾਂ ਬੈਠੇ ਫਕੀਰ ਅਤੇ ਉਸਦੇ ਬੰਦਿਆਂ ਨੂੰ ਕੁਚਲ ਦੇਵੇ। ਪੱਥਰ ਨੂੰ ਆਪਣੇ ਵੱਲ ਰਿੜਦੇ ਦੇਖ ਕੇ ਗੁਰੂ ਨਾਨਕ ਨੇ ਹੱਥ ਦੇ ਪੰਜੇ ਨਾਲ ਉਸ ਨੂੰ ਰੋਕਿਆ ਤਾਂ ਪਹਾੜ ਦਾ ਵੱਡਾ ਪੱਥਰ ਉਥੇ ਹੀ ਰੁਕ ਗਿਆ। ਕਿਹਾ ਜਾਂਦਾ ਹੈ ਕਿ ਬਾਬਾ ਜੀ ਦੇ ਹੱਥ ਦਾ ਪੰਜਾ ਪੱਥਰ ਤੇ ਇੰਜ ਛਪ ਗਿਆ ਜਿਵੇਂ ਮੋਮ 'ਚ ਛੱਪ ਜਾਂਦਾ ਹੈ। ਇਸ ਅਸਥਾਨ ਨੂੰ ਹੁਣ ਵੀ ਪੰਜਾ ਸਾਹਿਬ ਕਿਹਾ ਜਾਂਦਾ ਹੈ ਤੇ ਪੂਜਿਆ ਜਾਂਦਾ ਹੈ। ਬਲੀ ਕੰਧਾਰੀ ਬਾਬੇ ਦੀ ਸ਼ਕਤੀ ਦੇਖਕੇ ਉਨ੍ਹਾਂ ਦੇ ਪੈਰੀਂ ਪੈ ਗਿਆ ਤੇ ਪੰਜੇ ਦੇ ਨਿਸ਼ਾਨ ਨੂੰ ਵੀ ਸੰਭਾਲ ਕੇ ਰੱਖ ਲਿਆ ਜੋ ਉਨ੍ਹਾਂ ਦੇ ਅਗਲੇ ਪੈਰੋਕਾਰਾਂ ਨੇ ਭੀ ਸੰਭਾਲਿਆ ਹੋਇਆ ਹੈ ਤੇ ਨਾਨਕ ਦੇ ਨਾਂ ਦਾ ਝੰਡਾ ਗੱਡ ਦਿੱਤਾ ਜੋ ਅਜੇ ਤੱਕ ਵੀ ਕਾਇਮ ਹੈ। ਦੂਰ ਦੂਰ ਤੋਂ ਲੋਕ ਅੱਜ ਤੱਕ ਵੀ ਦਰਸ਼ਨ ਕਰਨ ਤੇ ਪੂਜਾ ਕਰਨ ਜਾਂਦੇ ਹਨ। ਇਹ ਜਗ੍ਹਾ ਉਨ੍ਹਾਂ ਬਲੀ ਕੰਧਾਰੀ ਦੀ ਸੰਪਰਦਾਇ ਦੇ ਅਧੀਨ ਹੀ ਹੈ।

### ਦੱਖਣ ਦੀ ਫੇਰੀ ਸਮੇਂ

ਉੱਚੇ-ਨੀਵੇਂ ਅਘੜ-ਦੁਘੜੇ ਰਾਹਾਂ 'ਤੇ ਚਲਦੇ ਚਲਦੇ ਗੁਰੂ ਨਾਨਕ ਗੋਲ ਕੰਡਾ ਬਿਦਰ ਪੁੱਜ ਗਏ (ਕਰਨਾਟਕਾ) ਇਥੇ ਕੰਨਪਾਟੇ ਜੋਗੀਆਂ ਦਾ ਅਸਥਾਨ ਸੀ। ਸ਼ਹਿਰ ਦੇ ਬਾਹਰਵਾਰ ਪੀਰ ਯਾਕੂਬ ਅਲੀ ਤੇ ਪੀਰ ਜਲਾਲੂਦੀਨ ਦੀ ਖਾਨਗਾਹ ਸੀ। ਉਹ ਹੁਣ ਵੀ ਮੌਜੂਦ ਹੈ। ਕਨਪਾਟੇ ਜੋਗੀਆਂ ਨਾਲ ਗੁਰੂ ਨਾਨਕ ਦੀ ਕਾਫੀ ਲੰਬੀ ਗੋਸ਼ਟ ਹੋਈ। ਉਹ ਉਨ੍ਹਾਂ ਪਾਸ ਕਈ ਮਹੀਨੇ ਰਹੇ। ਜੋਗੀ ਗੁਰੂ ਨਾਨਕ ਦੇ ਸ਼ਬਦ ਸਿਧਾਂਤ ਤੋਂ ਬਹੁਤ ਪ੍ਰਭਾਵਤ ਹੋਏ। ਇਸ ਇਲਾਕੇ ਵਿੱਚ ਪਾਣੀ ਦੀ ਬੜੀ ਥੋੜਹ ਸੀ। ਜ਼ਮੀਨ ਹੇਠਲਾ ਪਾਣੀ ਵੀ ਖਾਰਾ ਸੀ। ਲੋਕਾਂ ਦੀ ਆਰਥਿਕ ਹਾਲਤ ਵੀ ਪਤਲੀ ਸੀ। ਕਈ ਥਾਂਵਾਂ ਤੇ ਕੋਸ਼ਿਸ਼ ਕਰਨ ਉਪਰੰਤ ਵੀ ਪਾਣੀ ਨਹੀਂ ਸੀ ਨਿਕਲਿਆ। ਲੋਕਾਂ ਨੇ ਬਾਬੇ ਨਾਨਕ ਪਾਸ ਪਾਣੀ ਲਈ ਬੇਨਤੀ ਕੀਤੀ। ਬਾਬੇ ਨਾਨਕ ਨੇ ਘੁੰਮ ਫਿਰ ਕੇ ਉਸ ਇਲਾਕੇ ਨੂੰ ਦੇਖਿਆ। ਅੰਤ ਵਿੱਚ ਜਿੱਥੋਂ ਪੱਥਰ ਹਟਾਇਆ ਉਥੋਂ ਠੰਢੇ ਮਿੱਠੇ ਜਲ ਦਾ ਚਸ਼ਮਾ ਫੁੱਟ ਪਿਆ। ਲੋਕਾਂ ਦੀ ਆਸਥਾ ਪੂਰੀ ਹੋਈ ਉਨ੍ਹਾਂ ਨੇ ਉਸ ਜਗ੍ਹਾ ਦਾ ਨਾਂ 'ਨਾਨਕ ਝੀਰਾ' ਰੱਖ ਦਿੱਤਾ। ਝੀਰਾ ਦਾ ਅਰਥ ਹੀ ਝਰਨਾ ਹੁੰਦਾ ਹੈ। ਇੱਥੇ ਨਾਨਕ ਦੇ ਨਾਂ ਦਾ ਤੀਰਥ ਅਸਥਾਨ ਬਣ ਗਿਆ। ਨਾਨਕ ਦੇ ਨਾਂ ਦਾ ਝੰਡਾ ਗੱਡ ਦਿੱਤਾ। ਇਹ ਨਾਨਕ ਦੀ ਸੋਚ ਅਧਿਆਤਮਕ ਕੇਂਦਰ ਬਣ ਗਿਆ। ਅੱਜ ਤੱਕ ਵੀ ਲੋਕ ਇਥੇ ਜਾਂਦੇ ਹਨ। ਸ਼ਰਧਾਲੂ ਪਵਿੱਤਰ ਜਲ ਸਮਝ ਕੇ ਘਰਾਂ ਨੂੰ ਬੋਤਲਾਂ 'ਚ ਠੰਢਾ ਮਿੱਠਾ ਨਿਰਮਲ ਜਲ ਭਰ ਕੇ ਲੈ ਆਉਂਦੇ ਹਨ। ਜਿਹੜੇ ਸ਼ਰਧਾਲੂ ਵੀ 'ਸਚਿਖੰਡ ਹਜ਼ੂਰ ਸਾਹਿਬ'ਜਾਂਦੇ ਹਨ ਉਹ ਅਗੇ 'ਨਾਨਕ ਝੀਰੇ' ਜ਼ਰੂਰ ਜਾਂਦੇ ਹਨ। ਦਰਸ਼ਨ ਕਰਕੇ ਜਲ ਪੀ ਕੇ ਨਿਹਾਲ ਹੁੰਦੇ ਹਨ।

### ਬਨਾਰਸ:

ਬਨਾਰਸ ਦੀ ਯਾਤਰਾ ਸਮੇਂ ਅੱਗੇ ਨਾਲੰਦਾ ਤੇ ਰਾਜ ਗ੍ਰਿਹਾ ਪੁੱਜੇ। ਇੱਥੇ ਤਿੰਨ ਗਰਮ ਪਾਣੀ ਦੇ ਚਸ਼ਮੇ ਸੀ। ਲੋਕਾਂ ਦੀ ਮੰਗ 'ਤੇ ਇਥੇ ਬਾਬੇ ਨਾਨਕ ਨੇ ਠੰਢੇ ਪਾਣੀ ਦਾ ਚਸ਼ਮਾ ਉਸਾਰਿਆ। ਇਥੇ ਅੱਜ ਤੱਕ ਵੀ ਸੰਗਤ ਜੁੜਦੀ ਹੈ।

### ਤਿੱਬਤ

ਤਿੱਬਤ ਜਾਂਦੇ ਸਮੇਂ ਇਕ ਗੁਫਾ ਵਿੱਚ ਠਹਿਰੇ ਸਨ ਗੁਰੂ ਨਾਨਕ ਉਸ ਜਗ੍ਹਾ ਉਹ ਕਈ ਦਿਨ ਠਹਿਰੇ। ਉਸ ਗੁਫਾ ਦੇ ਪਾਸ ਹੀ ਇਕ ਨਦੀ ਚਲਦੀ ਸੀ। ਉਸ ਦਾ ਪਾਣੀ ਗੰਧਲਾ ਤੇ ਖਾਰਾ ਸੀ। ਲੋਕ ਇਸ ਗੱਲੋਂ ਬਹੁਤ ਦੁਖੀ ਸਨ। ਗੁਰੂ ਨਾਨਕ ਨੇ ਉਥੋਂ ਇੱਕ ਪੱਥਰ

ਚੁਕਿਆ ਤਾਂ ਠੰਢੇ ਮਿੱਠੇ ਪਾਣੀ ਦਾ ਫੁਆਰਾ ਫੁੱਟ ਪਿਆ। ਇਹ ਪਾਣੀ ਚਸ਼ਮੇ ਵਾਂਗ ਨਿਕਲਿਆ ਜੋ ਹੁਣ ਤੱਕ ਵੀ ਚਲਦਾ ਹੈ। ਇਹ ਪਾਣੀ ਪੀਣ ਵਿੱਚ ਵੀ ਸਵਾਦ ਹੈ। ਲੋਕ ਇਸ ਨੂੰ 'ਨਾਨਕ ਦੀ ਕਰਨੀ ਕਮਾਲ' ਹੀ ਆਖਦੇ ਹਨ। ਉਹ ਗੁਰੂ ਨਾਨਕ ਨੂੰ ਕਰਨੀ ਵਾਲਾ ਲਾਮਾ ਨਾਨਕ ਕਹਿਕੇ ਯਾਦ ਕਰਦੇ ਨੇ।

**ਗੁਰੂ ਨਾਨਕ ਅਤੇ ਕਲਯੁਗ ਪਾਂਡਾ (ਉੜੀਸਾ)**

ਜਗਨਨਾਥ ਪੁਰੀ 'ਚ ਕਲਜੁਗ ਪਾਂਡਾ ਜਗਨਾਥਪੁਰੀ ਮੰਦਰ ਦਾ ਸਭ ਤੋਂ ਵੱਡਾ ਪਾਂਡਾ ਹੋਣ ਕਾਰਨ ਮੰਦਰ ਦੇ ਚੜ੍ਹਾਵੇ ਦਾ ਵੱਡਾ ਹਿੱਸਾ ਇਸ ਪਾਸ ਜਾਂਦਾ ਸੀ।

**'ਗਗਨ ਮੈਂ ਥਾਲੁ ਰਵਿ ਚੰਦੁ ਦੀਪਕ ਬਨੇ**
**ਤਾਰਿਕਾ ਮੰਡਲ ਜਨਕ ਮੋਤੀ॥ '**

ਦੀ ਆਰਤੀ ਤੋਂ ਬਾਅਦ ਕਲਜੁਗ ਪਾਂਡੇ ਦੇ ਮਨ ਵਿੱਚ ਗੁਰੂ ਨਾਨਕ ਦਾ ਔਰਾ ਸਮਾ ਗਿਆ। ਅਗਲੇ ਦਿਨ ਉਹ ਹੀਰੇ ਜਵਾਹਰਾਂ ਦਾ ਭਰਿਆ ਹੋਇਆ ਥਾਲ ਲੈ ਕੇ ਗੁਰੂ ਨਾਨਕ ਨੂੰ ਭੇਟ ਕਰਨ ਆਇਆ। ਗੁਰੂ ਨਾਨਕ ਦੇ ਅਸ਼ੀਰਵਾਦ ਦਿੱਤੀ ਪਰ ਜਵਾਹਰਾਤਾਂ ਦੇ ਥਾਲ ਪ੍ਰਤੀ ਇਹ ਸ਼ਬਦ ਉਚਾਰ ਕੇ ਲੈਣੋਂ ਨਾਂਹ ਕਰ ਦਿੱਤੀ:

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥**

(ਮ: ੧ ਸ੍ਰੀ ਰਾਗ ੧੪)

ਕਲਜੁਗ ਪਾਂਡਾ ਗੁਰੂ ਸਾਹਿਬ ਦੇ ਜੀਵਨ ਆਦਰਸ਼ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਆਪਣੀ ਸਾਰੀ ਪੂੰਜੀ ਗੁਰੂ ਸਾਹਿਬ ਦੇ ਮਿਸ਼ਨ ਅਤੇ ਪ੍ਰਚਾਰ ਤੇ ਲਾਉਣ ਦਾ ਫੈਸਲਾ ਕਰ ਲਿਆ। ਇਥੇ ਮਿੱਠੇ ਪਾਣੀ ਦੀ ਬਹੁਤ ਕਿਲਤ ਸੀ। ਉਨ੍ਹਾਂ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਨੇ ਆਪਣੇ ਆਸੇ ਅਨੁਸਾਰ ਇਕ ਥਾਂ ਨਿਸ਼ਾਨ ਲਾਇਆ ਅਤੇ ਉਥੇ ਬਉਲੀ ਖੋਦੀ। ਇਹ ਖੂਹ ਹੁਣ ਤੱਕ ਵੀ ਚਲਦਾ ਹੈ ਤੇ ਇਸਦਾ ਪਾਣੀ ਮਿੱਠਾ ਹੈ। ਇਸ ਨੂੰ ਪੁਰੀ ਦੀ ਮੰਜੀ ਸੌਂਪੀ। ਪਹਿਲਾਂ ਇਸਦਾ ਨਾਮ ਬਉਲੀ ਮੱਠ ਸੀ। ਹੁਣ ਗੁਰਦੁਵਾਰਾ ਬਾਉਲੀ ਸਾਹਿਬ ਰੱਖ ਦਿੱਤਾ। ਇਸ ਤੇ ਤਿੰਨ ਸੰਪਰਦਾਇ ਦਾ ਕਬਜਾ ਸੀ (ਧਿਰਾਂ) ਜਗਨਨਾਥ ਟੈਂਪਲ ਟਰੱਸਟ, ਬਉਲੀ ਮੱਠ ਟਰੱਸਟ, ਸਿੱਖ ਸੰਗਤਾਂ, ਹੁਣ ਸੁਪਰੀਮ ਕੋਰਟ ਨੇ ਸਿੱਖ ਸੰਗਤਾਂ ਨੂੰ ਹੱਕ ਦੇ ਦਿੱਤਾ, ਉੜੀਸਾ ਦੇ ਗਜਪਤੀ ਮਹਾਰਾਜ ਨੇ ਵੀ ਸਹਿਮਤੀ ਦੇ ਦਿੱਤੀ ਹੁਣ ਇਹ ਗੁਰਦੁਆਰਾ ਬਉਲੀ ਸਾਹਿਬ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਦੇ ਅਧੀਨ ਹੋ ਗਿਆ। ਮਾਘੀ 2019 ਨੂੰ ਸ਼੍ਰੋ: ਕਮੇਟੀ ਵਲੋਂ ਨਗਰ ਕੀਰਤਨ ਕੱਢਿਆ ਗਿਆ। ਗਿ: ਗਿਆਨ ਸਿੰਘ ਜੀ 1870 ਵਿੱਚ ਪੁਰੀ ਗਏ। ਇਸ ਕਲਜੁਗ ਪਾਂਡੇ ਦੀ ਸੰਤਾਨ ਦਾ ਜਾਂਨਸ਼ੀਨ ਪਾਂਡਾ ਭਗਵਾਨ ਦਾਸ ਇਨ੍ਹਾਂ ਨੂੰ ਮਿਲਿਆ। ਇਸ ਪਾਸ ਗਿਆਨੀ ਜੀ ਤਿੰਨ ਮਹੀਨੇ ਰਹੇ। ਇਹ ਧਰਮਸ਼ਾਲਾ ਵੀ ਕਲਯੁਗ ਪਾਂਡੇ ਨੇ ਬਣਾਈ ਸੀ। ਇਸ ਤਰ੍ਹਾਂ ਗੁਰੂ ਨਾਨਕ ਨੇ ਕਈ ਥਾਵਾਂ 'ਤੇ ਪਾਣੀ ਦੇ ਚਸ਼ਮੇ ਚਲਾਏ, ਖੂਹ ਖੁਦਵਾਏ ਤੇ ਬਾਉਲੀਆਂ ਬਣਵਾਈਆਂ। ਇਹ ਸਾਰੇ ਪੀਣ ਯੋਗ ਮਿੱਠੇ ਪਾਣੀ ਦੇ ਸਰੋਤ ਸਨ ਜੋ ਲੋਕਾਂ ਦੀ ਸੇਵਾ ਲਈ ਬਣਵਾਏ ਸਨ। ਇਨ੍ਹਾਂ ਦੀ ਸੋਚ ਨੂੰ ਅੱਗੇ ਤੋਰਦਿਆਂ ਆਉਣ ਵਾਲੇ ਸਮੇਂ 'ਚ ਇਨ੍ਹਾਂ ਦੇ ਬਾਅਦ ਜੋ ਗੁਰੂ ਸਾਹਿਬਾਨ ਗੱਦੀ 'ਤੇ ਬਿਰਾਜ ਮਾਨ ਹੋਏ। ਉਨ੍ਹਾਂ ਨੇ ਵੀ ਬਾਉਲੀਆਂ ਬਣਵਾਈਆਂ, ਖੂਹ ਲਵਾਏ, ਸਰੋਵਰ ਬਣਵਾਏ ਜਿਨ੍ਹਾਂ ਨਾਲ ਲੋਕਾਂ ਦੀ ਪਾਣੀ ਦੀ ਸਮੱਸਿਆ ਦੂਰ ਹੁੰਦੀ ਰਹੀ।

**ਗੁਰੂ ਨਾਨਕ ਅਰਬ ਦੇਸ਼ ਦੇ ਵਿੱਚ**

ਹੁਣੇ ਮਿਲੀ ਇਕ ਹੋਰ ਖੋਜ ਅਨੁਸਾਰ, ਤਾਜਦੀਨ ਦੀ ਅਰਬੀ ਭਾਸ਼ਾ ਵਿੱਚ ਲਿਖੀ ਪੁਸਤਕ 'ਸਯਾਹਤੋ ਬਾਬਾ ਨਾਨਕ' (ਸਫਰਨਾਮਾ ਬਾਬਾ ਨਾਨਕ ਫਕੀਰ) ਦਾ ਉਰਦੂ ਅਨੁਵਾਦ ਸਾਈਦ ਪ੍ਰਿਥੀਪਾਲ ਸਿੰਘ ਨੇ ਕੀਤਾ। ਇਸੇ ਪੁਸਤਕ ਦਾ ਪੰਜਾਬੀ ਵਿੱਚ ਅਨੁਵਾਦ ਡਾ. ਜਸਬੀਰ ਸਿੰਘ ਨੇ ਕੀਤਾ। ਇਸ ਅਨੁਵਾਦ ਅਨੁਸਾਰ: ਬਾਬਾ ਜੀ ਨੇ ਜੱਦਾ ਵਿੱਚ ਬੀਬੀ ਹਵਾ ਦੀ ਕਬਰ ਪਾਸ ਡੇਰਾ ਲਾਇਆ। ਇਥੇ ਬਹੁਤ ਵੱਡਾ ਆਲੀਸ਼ਾਨ ਗੁਰਦੁਆਰਾ ਹੈ। ਜਿਸ ਦਾ ਨਾਮ 'ਨਾਨਕ ਸ਼ਾਹ ਕਲੰਦਰ' ਹੈ। ਮੱਕਾ ਜਾਣ ਤੋਂ ਇੱਕ ਹਜ਼ਾਰ ਕੋਸ ਪਹਿਲਾਂ ਇਰਾਨ ਦੇ ਇਨਲਸ ਸ਼ਹਿਰ ਤੋਂ ਬਾਹਰ ਜੰਗਲੀ ਸੁਲੇਮਾਨ ਪਹਾੜੀ ਵਿੱਚ ਬੈਠ ਕੇ ਬਾਬਾ ਨਾਨਕ ਕੀਰਤਨ ਕਰਨ ਲੱਗ ਪਏ। ਤਾਜਦੀਨ ਆਪਣੇ ਕਿਸੇ ਕੰਮ ਜਾ ਰਿਹਾ ਸੀ। ਖੁਦਾ ਦੀ ਸਿਫਤ ਸਲਾਹ ਸੁਣਕੇ, ਉਥੇ ਬੈਠ ਗਿਆ। ਨਮਾਜ਼ ਦਾ ਸਮਾਂ ਹੋਇਆ ਤਾਂ ਉਹ ਉੱਠ ਕੇ ਜਾਣ ਲਗਾ ਤਾਂ ਬਾਬਾ ਜੀ ਨੇ ਅਰਬੀ ਜਬਾਨ 'ਚ ਕਿਹਾ 'ਕੁੱਨਾ' (ਭਾਵ ਬੈਠ ਜਾਓ) ਫਿਰ ਥੋੜੀ ਦੇਰ ਬਾਅਦ ਉੱਠ ਕੇ ਜਾਣ ਲੱਗਾ ਤਾਂ ਬਾਬਾ ਜੀ ਨੇ ਕਿਹਾ 'ਵਲੇ ਤਾਜ਼ ਟੂ ਕਿੱਨਾ' (ਭਾਵ ਕਿਉਂ ਜਾਂਦੇ

ਹੋ ਬੈਠ ਜਾਓ) ਅਰਬੀ ਵਿੱਚ ਕਿਹਾ ਹਜ਼ੂਰ ਨਮਾਜ ਦਾ ਸਮਾਂ ਹੋ ਗਿਆ, ਅਗੇ ਪਹਾੜੀ 'ਚ ਪਾਣੀ ਤਲਾਸ਼ ਕਰਕੇ, ਵਜ਼ੂ ਕਰਕੇ ਨਮਾਜ ਪੜ੍ਹਾਂਗਾ। ਇਹ ਸੁਣਕੇ ਬਾਬਾ ਜੀ ਨੇ ਅਰ਼ਬੀ 'ਚ ਕਿਹਾ, 'ਲਾ ਤੁਕੰਨਾ ਤੂ ਮਾਰਦੋ ਮਾਤੁਲਾ' (ਭਾਵ, ਹੇ ਖ਼ੁਦਾ ਦੇ ਬੰਦੇ ਤੂੰ ਖ਼ੁਦਾ ਦੀ ਰਹਿਮਤ ਤੋਂ ਬੇਜ਼ਾਰ ਨਾ ਹੋ) 'ਹਿੰਨਾ ਚਸ਼ਮੇਆਬ ਬੇਸਆਰ ਅਸਤ' (ਭਾਵ ਇਥੇ ਪਾਣੀ ਬਹੁਤ ਮਿਲੇਗਾ ਭਰੋਸਾ ਰੱਖ) ਇਹ ਸੁਣਕੇ ਤਾਜਦੀਨ ਪ੍ਰੇਮ 'ਚ ਭਿਜਿਆ ਬੈਠ ਗਿਆ। ਉਨ੍ਹਾਂ ਨੇ ਮਰਦਾਨਾ ਜੀ ਨੂੰ ਕਿਹਾ, ਏਨ੍ਹਾ ਨੇ ਨਮਾਜ ਪੜ੍ਹਨੀ ਏ, ਕਿਤੋਂ ਪਾਣੀ ਤਲਾਸ਼ ਕਰ। ਮਰਦਾਨੇ ਨੇ ਕਿਹਾ, ਹਜ਼ੂਰ ਮੈਨੂੰ ਵੀ ਪਿਆਸ ਲਗੀ ਹੋਈ ਆ। ਮੈਂ ਪਹਾੜੀਆਂ ਵਿੱਚ ਪਾਣੀ ਦੀ ਤਲਾਸ਼ ਕਰ ਆਇਆ, ਪਾਣੀ ਕਿਤੋਂ ਨਹੀਂ ਮਿਲਿਆ। ਬਾਬਾ ਜੀ ਨੇ ਫੁਰਮਾਇਆ 'ਮਰਦਾਨਾ ਜੀ, ਇਸ ਧਰਤੀ ਨੇ ਖ਼ੁਦਾ ਦੀ ਸਿਫਤ ਸਲਾਹ ਦਾ ਕੀਤਰਨ ਸੁਣਿਆ ਹੈ। ਇਹ ਜ਼ਰੂਰ ਤੁਹਾਨੂੰ ਪਾਣੀ ਦੀ ਬਖਸ਼ਿਸ਼ ਕਰੇਗੀ। ਲਓ ਸਾਡਾ ਆਸਾ (ਸੋਟੀ) ਉਹ ਜੋ ਸਾਹਮਣੇ ਪੱਥਰ ਉੱਪਰ ਉਠਿਆ ਹੋਇਆ ਹੈ। ਉਸਨੂੰ ਇਸ ਆਸਾ ਨਾਲ ਪੁੱਟੋ। ਮਰਦਾਨਾ ਜੀ ਨੇ ਐਸਾ ਹੀ ਕੀਤਾ ਤਾਂ ਪਾਣੀ ਦਾ ਚਸ਼ਮਾ ਫੁੱਟ ਪਿਆ। ਪਾਣੀ ਉਪਰ ਆ ਕੇ ਬਾਬਾ ਜੀ ਦੇ ਪੈਰਾਂ ਨੂੰ ਛੂਹ ਕੇ ਵਾਪਸ ਚਲਾ ਗਿਆ। ਤਾਜਦੀਨ ਲਿਖਦੇ ਹਨ ਕਿ ਇਹ ਕਰਾਮਾਤ ਦੇਖ ਕੇ ਮੇਰੇ ਦਿਲ ਵਿੱਚ ਬਾਬਾ ਜੀ ਦੀ ਇੱਜ਼ਤ ਬਹੁਤ ਵੱਧ ਗਈ। ਵਜ਼ੂ ਕਰਕੇ ਨਮਾਜ਼ ਪੜ੍ਹ ਲਈ। ਉਪਰੋਕਤ ਸਾਰੀ ਵਾਰਤਾ ਤੋਂ ਇਸ ਸਿੱਟੇ 'ਤੇ ਹੀ ਪੁੱਜਦੇ ਹਾਂ ਕਿ ਗੁਰੂ ਨਾਨਕ ਜਿੱਥੇ ਕਿਤੇ ਵੀ ਗਏ। ਉੱਥੇ ਪਾਣੀ ਦੀ ਸਮੱਸਿਆ ਨੂੰ ਆਪਣੀ ਸੂਝ ਸਿਆਣਪ ਜਾ ਅਕਾਲਪੁਰਖ ਵਲੋਂ ਮਿਲੀ ਅਲੌਕਿਕ ਸ਼ਕਤੀ ਨਾਲ ਹੱਲ ਕੀਤਾ। ਲੋਕਾਂ ਦੀ ਪਿਆਸ ਬੁਝਾਈ। ਜਿੱਥੇ ਪਾਣੀ ਨੇੜੇ ਤੇੜੇ ਨਜ਼ਰ ਨਹੀਂ ਸੀ ਆਉਂਦਾ, ਉਨ੍ਹਾਂ ਔੜਾਂ ਮਾਰੀਆਂ ਧਰਤੀਆਂ ਵਿੱਚ ਵੀ ਪਾਣੀ ਦੇ ਚਸ਼ਮੇ ਵਗਾ ਦਿੱਤੇ। ਜੋ ਅੱਜ ਤੀਕ ਵੀ ਉਵੇਂ ਹੀ ਚੱਲਦੇ ਹਨ। ਇਸ ਤਰ੍ਹਾਂ ਉਨ੍ਹਾਂ ਨੇ ਜਲ ਦਾ ਉਪਕਾਰ ਕਰਕੇ ਲੋਕਾਈ 'ਤੇ ਰਹਿਮਤ ਬਰਸਾਈ।

*99155-60280*

**********

ਸਫ਼ਾ 11 ਦਾ ਬਾਕੀ

ਹੈ। ਉਸ ਨੇ ਆਪਣੇ ਪਰਿਵਾਰ ਨੂੰ ਵਧੇਰੇ ਖੁਸ਼ਹਾਲ ਕੀਤਾ ਹੈ। ਉਸ ਨੂੰ ਧਨ ਸੰਭਾਲਣ ਤੇ ਸੁਚੱਜੇ ਢੰਗ ਨਾਲ ਵਰਤਣ ਦਾ ਢੰਗ ਆਉਂਦਾ ਹੈ। ਉਹ ਜਿਉਣ-ਸੁਚੱਜ ਦੀ ਖ਼ੂਬਸੂਰਤ ਮਿਸਾਲ ਹੈ। ਮੈਂ ਆਪਣੇ ਇਸ ਗੁਆਂਢੀ ਦੇ ਅਨੇਕਾਂ ਗੁਣਾਂ ਤੇ ਖ਼ੂਬੀਆਂ ਦਾ ਕਾਇਲ ਹਾਂ। ਉਹ ਸੱਚ-ਮੁੱਚ ਚੰਨਣ ਦੇ ਰੁੱਖ ਜਿਹਾ, ਚੰਨ ਦੀ ਚਾਨਣੀ ਦੀਆਂ ਰਿਸ਼ਮਾਂ ਜਿਹਾ, ਉਹ ਖ਼ੂਬਸੂਰਤ ਇਨਸਾਨ ਹੈ। ਪੰਜਾਬੀ ਸਾਹਿਤ ਵਿੱਚ ਉਸ ਦੀ ਆਪਣੀ ਥਾਂ ਹੈ। ਪੁਆਧ ਦੇ ਖਿੱਤੇ ਦੀ ਜਦੋਂ ਵੀ ਗੱਲ ਤੁਰੇਗੀ, ਉਸ ਦੀ ਵੱਡੀ ਘਾਲ ਦਾ ਜ਼ਿਕਰ ਜ਼ਰੂਰ ਆਵੇਗਾ। ਸਮਾਜ ਦੇ ਇਕ ਯੁਗ ਵਜੋਂ ਅਤੇ ਸੋਹਣੇ, ਸਾਰਥਕ ਜੀਵਨ ਦੀ ਮਿਸਾਲ ਬਣਨ ਪੱਖੋਂ, ਇਕ ਪੁੱਤਰ, ਪਤੀ ਦੇ ਪਿਤਾ ਵਜੋਂ ਆਦਰਸ਼ ਸਥਾਪਤ ਕਰਨ ਤੇ ਲਿਹਾਜ਼ ਨਾਲ ਮਨਮੋਹਨ ਸਿੰਘ ਦਾਊਂ ਦੀ ਸ਼ਖਸ਼ੀਅਤ ਮਹਿਮਾਮਈ ਹੈ। ਵੱਡੇ ਸੁਫ਼ਨੇ ਲੈਣ ਤੇ ਉਨ੍ਹਾਂ ਨੂੰ ਸਾਕਾਰ ਕਰਨ ਲਈ ਦ੍ਰਿੜ੍ਹ ਨਿਸ਼ਚੇ ਨਾਲ ਸਖਤ ਮਿਹਨਤ ਕਰਨੀ ਇਸ ਕਰਮਯੋਗੀ ਦੇ ਹਿੱਸੇ ਆਇਆ ਹੈ। ਉਸ ਨੂੰ ਕੋਈ ਵੱਡਾ ਕਾਰਜ ਕਰਨ ਲਈ ਲੱਭਦਾ ਹੈ ਤਾਂ ਉਹ ਉਤਸ਼ਾਹ ਨਾਲ ਭਰਿਆ ਜਾਣੋ ਉਡਿਆ ਫਿਰਦਾ ਹੈ। ਉਹ ਚੰਗਾ ਬੁਲਾਰਾ ਹੈ। ਉਸ ਦੇ ਆਮ ਵਿਹਾਰ ਤੇ ਗੱਲਬਾਤ ਵਿੱਚ ਸਲੀਕਾ ਝਲਕਦਾ ਹੈ। ਇਹ ਕਮਾਲ ਹੀ ਹੈ ਕਿ ਉਸ ਦੇ ਮੂੰਹੋਂ ਕੋਈ ਹੋਛਾ ਸ਼ਬਦ ਸੁਣਨ ਨੂੰ ਨਹੀਂ ਮਿਲਿਆ। ਉਸ ਦੀਆਂ ਲਿਖਤਾਂ ਵਿੱਚ ਵੀ ਕੋਈ ਭਾਵ ਜਾਂ ਵਿਚਾਰ ਜੋ ਨੀਵੇਂ ਪੱਧਰ ਦਾ ਹੋਵੇ ਪੜ੍ਹਨ ਨੂੰ ਨਹੀਂ ਮਿਲਦਾ। ਉੱਚੇ ਤੇ ਸੁੱਚੇ ਆਦਰਸ਼ਾਂ ਨੂੰ ਪ੍ਰਣਾਏ ਇਨਸਾਨਾਂ ਤੇ ਕਲਮਕਾਰਾਂ ਵਿੱਚ ਹੀ ਅਜਿਹੀ ਸਿਫ਼ਤ ਲੱਭਦੀ ਹੈ। ਇਹ ਜ਼ਰੂਰੀ ਹੋ ਗਿਆ ਸੀ ਕਿ ਅਜਿਹੀ ਵਿਲੱਖਣ ਤੇ ਮਾਣ-ਮੱਤੀ ਸ਼ਖਸ਼ੀਅਤ ਬਾਰੇ ਇੱਕ ਵੱਡ ਅਕਾਰੀ ਰਚਨਾਵਲੀ ਤਿਆਰ ਕੀਤੀ ਜਾਵੇ ਜਿਹੜੀ ਮਨਮੋਹਨ ਸਿੰਘ ਦਾਊਂ ਦੇ ਜੀਵਨ-ਕਾਲ ਦੀ ਸਮੁੱਚੀ ਘਾਲ-ਕਮਾਈ ਨੂੰ ਪ੍ਰਤੀਬਿੰਬਤ ਕਰਦੀ ਹੋਵੇ। ਭਾਵੇਂ ਕਿਸੀ ਗੁਣਵੰਤੀ ਸ਼ਖਸੀਅਤ ਦੇ ਸਾਰੇ ਗੁਣਾਂ, ਕਾਰਜਾਂ ਤੇ ਪ੍ਰਾਪਤੀਆਂ ਨੂੰ ਇੱਕ ਜਿਲਦ ਵਿੱਚ ਪੇਸ਼ ਕਰਨਾ ਅਤੀ ਮੁਸ਼ਕਲ ਹੈ ਪ੍ਰੰਤੂ ਹਥਲਾ-ਸੰਗ੍ਰਹਿ ਇੱਕ ਮਾਰਗ ਦਰਸਾਊ ਜ਼ਰੂਰ ਬਣੇਗਾ। ਮੇਰਾ ਇਹ ਵਿਸ਼ਵਾਸ਼ ਹੈ। ਮੈਨੂੰ ਇਹ ਹਾਵ-ਭਾਵ ਲਿਖਦਿਆਂ ਖ਼ੁਸ਼ੀ ਹੋ ਰਹੀ ਹੈ।

*88476-47101*

**********

# ਹਿੰਦ ਦੀ ਚਾਦਰ

# ਸ੍ਰੀ ਗੁਰੂ ਤੇਗ ਬਹਾਦਰ ਜੀ



ਰਮੇਸ਼ ਬੱਗਾ ਚੋਹਲਾ

ਬਲੀਦਾਨ ਦੀ ਭਾਵਨਾ ਬਹੁਤ ਹੀ ਉੱਚੀ ਅਤੇ ਸੁੱਚੀ ਭਾਵਨਾ ਹੁੰਦੀ ਹੈ। ਇਹ ਭਾਵਨਾ ਵਿਰਲਿਆਂ-ਟਾਂਵਿਆਂ ਮਨੁੱਖਾਂ ਵਿੱਚ ਹੀ ਉਪਜਦੀ ਹੈ,ਪਰ ਜਿਨ੍ਹਾਂ ਮਨੁੱਖਾਂ ਵਿੱਚ ਉਪਜ ਪੈਂਦੀ ਹੈ,ਉਹ ਸਦੀਵੀ ਤੌਰ 'ਤੇ ਅਮਰ ਹੋ ਜਾਂਦੇ ਹਨ। ਇਸ ਅਮਰਤਾ ਦੀ ਪਦਵੀ ਤੱਕ ਪਹੁੰਚ ਕਰਨ ਲਈ ਉਨ੍ਹਾਂ ਮਰਜੀਵੜਿਆਂ ਨੂੰ 'ਸੀਸ ਤਲੀ' 'ਤੇ ਧਰ ਕੇ ਸ਼ਹਾਦਤਾਂ ਦੇ ਜਾਮ ਵੀ ਪੀਣੇ ਪੈਂਦੇ ਹਨ। ਵਕਤ ਦੀਆਂ ਹਕੂਮਤਾਂ ਇਨ੍ਹਾਂ ਸਿਰਲੱਥ ਸੂਰਮਿਆਂ ਨੂੰ ਬੇਸ਼ੱਕ ਲਾਲਚ ਜਾਂ ਡਰਾਵੇ ਦੇਈ ਜਾਣ ਪਰ ਧਾਰਮਿਕ ਆਜ਼ਾਦੀ ਅਤੇ ਮਨੁੱਖੀ ਅਧਿਕਾਰਾਂ ਦੀ ਹਾਮੀ ਭਰਨ ਵਾਲੇ ਇਹ ਮਹਾਂਪੁਰਖ ਕਿਸੇ ਵੀ ਕਿਸਮ ਦੀ ਕੁਰਬਾਨੀ ਕਰਨ ਲੱਗਿਆਂ ਕੰਨੀਂ ਨਹੀਂ ਕਤਰਾਉਂਦੇ। ਇਸੇ ਤਰ੍ਹਾਂ ਦੀ ਹੀ ਕੁਰਬਾਨੀ ਦੇ ਪਾਤਰ ਹਨ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ।

ਗੁਰਮਤਿ ਦੇ ਜਵੀਏ ਤੋਂ ਸੂਰਮੇ ਦੋ ਕਿਸਮ ਦੇ ਹੁੰਦੇ ਹਨ। ਇੱਕ ਸੂਰਮਾ ਉਹ ਹੁੰਦਾ ਹੈ, ਜਿਸ ਨੇ ਵਾਹਿਗੁਰੂ ਦੀ ਕ੍ਰਿਪਾ ਨਾਲ ਆਪਣੀ ਮੈਂ (ਹਉਮੈ) ਨੂੰ ਮਾਰ ਲਿਆ ਹੁੰਦਾ ਹੈ। ਦੂਸਰਾ ਸੂਰਮਾ ਉਹ ਹੁੰਦਾ ਹੈ, ਜੋ ਨਿਮਾਣਿਆਂ ਦਾ ਮਾਣ ਅਤੇ ਨਿਤਾਣਿਆਂ ਦਾ ਤਾਣ ਬਣਨ ਲਈ ਆਪਣੀ ਆਵਾਜ਼ ਨੂੰ ਬੁਲੰਦ ਕਰਦਾ ਹੈ। ਮਜ਼ਲੂਮਾਂ ਦੀ ਖਾਤਰ ਉਸ ਵੱਲੋਂ ਉਠਾਈ ਗਈ ਆਵਾਜ਼ ਜਦੋਂ ਸਮੇਂ ਦੀਆਂ ਸਰਕਾਰਾਂ ਦੇ ਕੰਨਾਂ ਤੱਕ ਪਹੁੰਚਦੀ ਹੈ ਤਾਂ ਉਨ੍ਹਾਂ ਜ਼ਾਲਮ ਸਰਕਾਰਾਂ ਅਤੇ ਉਨ੍ਹਾਂ ਦੇ ਝੋਲੀ ਚੁੱਕਾਂ ਵੱਲੋਂ ਉਸ ਹੱਕ ਸੱਚ ਦੀ ਆਵਾਜ਼ ਨੂੰ ਦਬਾਉਣ ਦੀਆਂ ਕਈ ਕੋਝੀਆਂ ਅਤੇ ਗੈਰ ਮਨੁੱਖੀ ਚਾਲਾਂ ਵੀ ਚੱਲੀਆਂ ਜਾਂਦੀਆਂ ਹਨ। ਸੱਤਾਧਾਰੀ ਧਿਰ ਭਾਵੇਂ ਵਕਤੀ ਤੌਰ 'ਤੇ ਇਨ੍ਹਾਂ ਚਾਲਾਂ ਵਿੱਚ ਕਾਮਯਾਬ ਵੀ ਹੋ ਜਾਵੇ ਪਰ ਜਿੱਤ ਹਮੇਸ਼ਾਂ ਸੱਚ ਅਤੇ ਇਸ 'ਤੇ ਪਹਿਰਾ ਦੇਣ ਵਾਲਿਆਂ ਦੀ ਹੀ ਹੁੰਦੀ ਹੈ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਵੀ ਅਸੀਂ ਸਮੇਂ ਦੇ ਸੱਚ ਅਤੇ ਉਸ ਉੱਤੇ ਡੱਟ ਕੇ ਕੀਤੀ ਗਈ ਪਹਿਰੇਦਾਰੀ ਦੇ ਸੰਦਰਭ ਵਿੱਚ ਹੀ ਵੇਖ ਸਕਦੇ ਹਾਂ। ਇਸ ਤਰ੍ਹਾਂ ਦੀ ਪਹਿਰੇਦਾਰੀ ਕਰਨ ਲਈ ਆਪਣੀ ਜਾਨ ਤੱਕ ਵਾਰ ਦੇਣ ਵਾਲੇ ਮਹਾਂਬਲੀਆਂ ਬਾਬਤ ਭਗਤ ਕਬੀਰ ਜੀ ਰਾਗ ਮਾਰੂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰਬਰ 1105 ਰਾਹੀਂ ਇਸ ਤਰ੍ਹਾਂ ਬਿਆਨਦੇ ਹਨ :-

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।**
**ਪੁਰਜਾ ਪੁਰਜਾ ਕਟਿ ਮਰੈ-ਕਬਹੂ ਨ ਛਾਡੈ ਖੇਤੁ।।**

ਧਾਰਮਿਕ ਸੁਤੰਤਰਤਾ ਅਤੇ ਮਨੁੱਖੀ ਬਰਾਬਰੀ ਹਿੱਤ ਆਪਾ ਨਿਛਾਵਰ ਕਰਨ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ਪਹਿਲੀ ਅਪ੍ਰੈਲ 1621 ਈ. ਨੂੰ ਪਿਤਾ ਸ੍ਰੀ ਗੁਰੂ ਹਰਗੋਬਿੰਦ ਜੀ ਅਤੇ ਮਾਤਾ ਨਾਨਕੀ ਜੀ ਦੇ ਗ੍ਰਹਿ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ।ਆਪ ਆਪਣੇ ਪੰਜ ਭੈਣ-ਭਰਾਵਾਂ ਵਿੱਚੋਂ ਸਭ ਤੋਂ ਛੋਟੀ ਥਾਂ 'ਤੇ ਸਨ।ਬਚਪਨ ਤੋਂ ਹੀ ਆਪ ਸਾਧੂ ਸੁਭਾਅ, ਸੋਚਵਾਨ, ਦਲੇਰ, ਤਿਆਗੀ ਅਤੇ ਪਰਉਪਕਾਰੀ ਤਬੀਅਤ ਦੇ ਮਾਲਕ ਸਨ। ਗੁਰਮਤਿ ਦੇ ਗੁਰ ਹਾਸਲ ਕਰਨ ਦੇ ਨਾਲ-ਨਾਲ ਆਪ ਨੇ ਯੁੱਧ ਕਲਾ ਦੇ ਦਾਅ ਵੀ ਸਿੱਖ ਲਏ। ਗੁਰਮਤਿ ਦੇ ਗਿਆਤਾ ਹੋਣ ਦੇ ਨਾਲ ਹੀ ਆਪ ਜੰਗੀ ਪੈਂਤੜਿਆਂ ਤੋਂ ਵੀ ਪੂਰੀ ਤਰ੍ਹਾਂ ਜਾਣਕਾਰ ਹੋ ਗਏ। ਗੁਰੂ ਪਿਤਾ ਵੱਲੋਂ ਬਖਸ਼ਿਆ ਸੰਤ ਤੇ ਸਿਪਾਹੀ ਦਾ ਸੰਕਲਪ (ਗੁਰੂ) ਤੇਗ ਬਹਾਦਰ ਜੀ ਦੀ ਸਖਸ਼ੀਅਤ ਵਿੱਚ ਪੂਰਨ ਰੂਪ ਵਿੱਚ ਉਜਾਗਰ ਹੋਣ ਲੱਗਾ। ਇਸ ਸੰਕਲਪ ਸਦਕਾ ਹੀ ਉਨ੍ਹਾਂ ਨੇ ਕਰਤਾਰਪੁਰ ਸਾਹਿਬ ਦੀ ਜੰਗ ਸਮੇਂ ਸੰਤ (ਤਿਆਗ ਮੱਲ) ਤੋਂ ਸਿਪਾਹੀ (ਤੇਗ ਬਹਾਦਰ) ਤੱਕ ਦਾ ਸਫਰ ਤੈਅ ਕੀਤਾ ਸੀ।ਦੁਸ਼ਮਣਾਂ ਨਾਲ ਦੋ ਹੱਥ ਕਰਨ ਤੋਂ

ਬਾਅਦ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸੰਨ 1635 ਦੇ ਜੇਠ ਮਹੀਨੇ ਵਿੱਚ ਸ੍ਰੀ ਕੀਰਤਪੁਰ ਸਾਹਿਬ ਵਿਖੇ ਆ ਗਏ। ਨੌਵੇਂ ਪਾਤਸ਼ਾਹ ਸ੍ਰੀ (ਗੁਰੂ) ਤੇਗ ਬਹਾਦਰ ਵੀ ਉਨ੍ਹਾਂ ਦੀ ਸੰਗਤ ਵਿੱਚ ਸਨ। ਸ੍ਰੀ ਕੀਰਤਪੁਰ ਸਾਹਿਬ ਵਿੱਚ ਲੱਗਭੱਗ ਇੱਕ ਦਹਾਕੇ ਦਾ ਸਮਾਂ ਗੁਜਾਰਨ ਕਰਕੇ ਨੌਵੇਂ ਪਾਤਸ਼ਾਹ ਉੱਪਰ ਗੁਰ-ਮਰਿਯਾਦਾ ਦਾ ਪੂਰਾ ਪ੍ਰਭਾਵ ਪੈ ਚੁੱਕਾ ਸੀ। ਇਸ ਪ੍ਰਭਾਵ ਸਦਕਾ ਉਨ੍ਹਾਂ ਦਾ ਦਿਲ ਦਰਦਵੰਦਾਂ ਅਤੇ ਲੋੜਵੰਦਾਂ ਲਈ ਧੜਕਣ ਲੱਗ ਪੈਂਦਾ ਸੀ। ਗਰੀਬ-ਗੁਰਬੇ ਦੀ ਮਦਦ ਲਈ ਆਪ ਹਮੇਸ਼ਾਂ ਹੀ ਯਤਨਸ਼ੀਲ ਰਹਿੰਦੇ ਸਨ। ਉਨ੍ਹਾਂ ਦੀ ਇਸ ਯਤਨਸ਼ੀਲਤਾ ਨੂੰ ਦੇਖ ਕੇ ਜਿੱਥੇ ਗੁਰੂ ਪਿਤਾ ਜੀ ਪ੍ਰਸੰਨ-ਚਿੱਤ ਰਹਿੰਦੇ ਸਨ,ਉੱਥੇ ਨਾਲ ਹੀ ਗੁਰੂ ਨਾਨਕ ਦੇ ਘਰ ਦੀ ਵਡੇਰੀ ਜ਼ਿੰਮੇਵਾਰੀ (ਗੁਰਗੱਦੀ) ਨੂੰ ਸੰਭਾਲਣ ਦੇ ਯੋਗ ਵੀ ਸਮਝਦੇ ਸਨ। ਸ੍ਰੀ ਗੁਰੂ ਹਰਗੋਬਿੰਦ ਜੀ ਨੇ 1644 ਈ. ਨੂੰ ਆਪਣੇ ਪਰਿਵਾਰ (ਮਾਤਾ ਨਾਨਕੀ ਜੀ ਅਤੇ ਸਾਹਿਬਜ਼ਾਦਾ ਤੇਗ ਬਹਾਦਰ ਜੀ) ਨੂੰ ਬਕਾਲੇ ਨਗਰ ਦੀ ਧਰਤੀ ਨੂੰ ਭਾਗ ਲਗਾਉਣ ਲਈ ਕਿਹਾ। ਗੁਰੂ ਪਿਤਾ ਦੇ ਹੁਕਮ ਨੂੰ ਪ੍ਰਵਾਨ ਕਰਦਿਆਂ ਸ੍ਰੀ (ਗੁਰੂ) ਤੇਗ ਬਹਾਦਰ ਜੀ ਆਪਣੀ ਮਾਤਾ ਅਤੇ ਪਤਨੀ (ਮਾਤਾ ਗੁਜਰੀ ਜੀ) ਸਮੇਤ ਬਕਾਲੇ ਆ ਗਏ। ਇਹ ਉਨ੍ਹਾਂ ਦਾ ਨਾਨਕਾ ਪਿੰਡ ਸੀ। ਬਕਾਲੇ ਪਹੁੰਚਣ ਸਮੇਂ (ਗੁਰੂ) ਤੇਗ ਬਹਾਦਰ ਸਾਹਿਬ ਜੀ ਦੀ ਉਮਰ 20 ਕੁ ਸਾਲ ਦੇ ਕਰੀਬ ਸੀ। ਜੋਬਨ ਕਾਲ ਹੋਣ ਦੇ ਬਾਵਜੂਦ ਵੀ ਆਪਣੇ ਸੰਸਾਰਿਕਤਾ ਨਾਲੋਂ ਅਧਿਆਤਮਕਤਾ ਵੱਲ ਵਧੇਰੇ ਰੁਚਿਤ ਸਨ। ਸੇਵਾ ਤੇ ਸਿਮਰਨ ਦੇ ਨਾਲ-ਨਾਲ ਉਹ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਵੀ ਪੂਰੀ ਤਨਦੇਹੀ ਨਾਲ ਨਿਭਾਉਂਦੇ ਸਨ। ਇੱਥੇ ਰਹਿੰਦਿਆਂ ਕਈ ਗੁਰਸਿੱਖ ਸੱਜਣ ਉਨ੍ਹਾਂ ਨਾਲ ਮਿਲਾਪ ਲਈ ਵੀ ਆਇਆ ਕਰਦੇ ਸਨ। ਪ੍ਰਸ਼ਾਦੇ-ਪਾਣੀ ਦੀ ਸੇਵਾ ਤੋਂ ਬਾਅਦ ਗੁਰੂ ਕੀਆਂ ਅਕੱਥ ਕਹਾਣੀਆਂ ਛੋਹੀਆਂ ਜਾਂਦੀਆਂ ਸਨ। ਇੱਕ ਵਾਰੀ ਇੱਕ ਗੁਰਸਿੱਖ ਪਿਆਰੇ ਨੇ (ਗੁਰੂ) ਤੇਗ ਬਹਾਦਰ ਜੀ ਤੋਂ ਪੁੱਛਿਆ ਕਿ ਰੱਬ ਦੇ ਪਿਆਰਿਆਂ-ਭਗਤਾਂ ਨੂੰ ਕਸ਼ਟ ਕਿਉਂ ਆਉਂਦੇ ਹਨ? ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜਵਾਬ ਸੀ ਕਿ ਦੁਨੀਆਂ ਦੀ ਅਸਲੀਅਤ ਦੁੱਖਾਂ ਵਿੱਚ ਜਲਦੀ ਸਮਝ ਆ ਜਾਂਦੀ ਹੈ। ਸਾਨੂੰ ਦੁੱਖਾਂ ਨੂੰ ਉਸ ਦੀ ਦਾਤ ਹੀ ਸਮਝਣਾ ਚਾਹੀਦਾ ਹੈ। ਇੱਕ ਸੇਵਕ ਵੱਲੋਂ ਜਦੋਂ ਭਗਤੀ ਦੇ ਪੜਾਵਾਂ ਬਾਬਤ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਪਹਿਲਾ ਪੜਾਅ ਹੈ,ਉਸ ਵੱਲੋਂ ਚਿੱਤ ਹਟਾਉਣਾ,ਜੋ ਅਕਾਲ ਪੁਰਖ ਵੱਲੋਂ ਚਿੱਤ ਹਟਾਏ। ਦੂਜਾ ਪੜਾਅ ਸਭ ਕੁੱਝ ਨੂੰ ਭੁੱਲ ਭੁਲਾ ਕੇ ਉਸ ਪਰਮ ਪਿਤਾ ਨਾਲ ਪ੍ਰੇਮ ਕਰਨਾ ਹੈ। ਤੀਜਾ ਪੜਾਅ ਉੱਠਦਿਆਂ-ਬੈਠਦਿਆਂ ਉਸ ਵਾਹਿਗੁਰੂ ਦੀ ਯਾਦ ਨੂੰ ਆਪਣੇ ਹਿਰਦੇ ਦਾ ਸ਼ਿੰਗਾਰ ਬਣਾ ਕੇ ਰੱਖਣਾ ਹੁੰਦਾ ਹੈ। ਜਦੋਂ (ਗੁਰੂ) ਤੇਗ ਬਹਾਦਰ ਜੀ ਬਕਾਲਾ ਨਗਰ ਤੋਂ ਆਪਣੇ ਸਾਲੇ ਭਾਈ ਕ੍ਰਿਪਾਲ ਚੰਦ ਨੂੰ ਮਿਲਣ ਲਈ ਕੀਰਤਪੁਰ ਸਾਹਿਬ ਜਾਂਦੇ ਤਾਂ ਉਹ ਸੱਤਵੇਂ ਪਾਤਸ਼ਾਹ ਸ੍ਰੀ ਹਰਿ ਰਾਏ ਸਾਹਿਬ ਦੇ ਦਰਬਾਰ ਦੀ ਹਾਜ਼ਰੀ ਵੀ ਭਰਦੇ ਸਨ। ਗੁਰੂ ਘਰ ਪ੍ਰਤੀ ਸਮਰਪਣ ਦੀ ਭਾਵਨਾ ਨੂੰ ਦੇਖ ਕੇ ਸੱਤਵੇਂ ਪਾਤਸ਼ਾਹ ਨੇ (ਗੁਰੂ) ਤੇਗ ਬਹਾਦਰ ਸਾਹਿਬ ਨੂੰ 1656 ਈ. ਵਿੱਚ ਮਾਲਵਾ,ਹਰਿਆਣਾ,ਉੱਤਰ ਪ੍ਰਦੇਸ਼ ਅਤੇ ਬਿਹਾਰ ਆਦਿ ਪੂਰਬੀ ਪ੍ਰਾਤਾਂ ਵਿੱਚ ਗੁਰਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ। ਇਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਉਨ੍ਹਾਂ ਨੇ ਆਪਣੇ ਪਰਿਵਾਰਕ ਮੈਂਬਰਾਂ ਅਤੇ ਗੁਰੂ ਘਰਾਂ ਦੇ ਪ੍ਰੀਤਵਾਨਾਂ ਦਾ ਇੱਕ ਪ੍ਰਚਾਰਕ ਜੱਥਾ ਤਿਆਰ ਕਰ ਲਿਆ। ਇਸ ਜੱਥੇ ਨੇ ਦੂਰ-ਦੁਰਾਡੇ ਦੇ ਇਲਾਕਿਆਂ ਵਿੱਚ ਬਾਬੇਕਿਆਂ ਦੇ ਸਾਂਝੀਵਾਲਤਾ ਦੇ ਸੰਦੇਸ਼ ਨੂੰ ਬਹੁਤ ਹੀ ਲਗਨ ਅਤੇ ਮਿਹਨਤ ਨਾਲ ਪੁੱਜਦਿਆਂ ਕੀਤਾ।

ਅੱਠਵੇਂ ਨਾਨਕ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਆਪਣੇ ਜੋਤੀ-ਜੋਤ (30 ਮਾਰਚ 1664 ਈ.) ਸਮਾਉਣ ਤੋਂ ਇੱਕ ਦਿਨ ਪਹਿਲੇ ਗੁਰਤਾ-ਗੱਦੀ ਦੀ ਸੌਂਪਣਾ ਆਦਿ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਾਬਾ ਬਕਾਲੇ ਦੇ ਸ਼ਬਦਾਂ ਨਾਲ ਕਰ ਗਏ ਸਨ,ਪਰ ਇਸ ਐਲਾਨ ਦਾ ਵੱਡੀ ਪੱਧਰ 'ਤੇ ਪ੍ਰਚਾਰ ਨਾ ਹੋਣ ਕਰਕੇ ਇਸ ਮੌਕੇ ਦਾ ਲਾਭ ਕਈ ਸਵਾਰਥੀ ਅਤੇ ਭੇਖਧਾਰੀ ਲੋਕਾਂ ਨੇ ਵੀ ਲੈਣਾ ਚਾਹਿਆ। ਉਹ ਬਾਬਾ ਬਕਾਲਾ ਸਾਹਿਬ ਵਿਖੇ ਆਪੋ-ਆਪਣੀਆਂ ਗੱਦੀਆਂ ਲਗਾ ਕੇ ਬੈਠ ਗਏ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੇ ਸੱਚੇ ਵਾਰਸ ਹੋਣ ਦਾ ਢਕਵੰਜ ਕਰਨ ਲੱਗ ਗਏ। ਇਨ੍ਹਾਂ ਢਕਵੰਜੀਆਂ ਵਿੱਚ

ਧੀਰਮੱਲ ਜੋ ਕਿ ਗੁਰੂ ਹਰਕ੍ਰਿਸ਼ਨ ਜੀ ਦਾ ਚਾਚਾ ਲੱਗਦਾ ਸੀ, ਸਭ ਤੋਂ ਅੱਗੇ ਸੀ। ਇਸ ਤਰ੍ਹਾਂ ਇਨ੍ਹਾਂ ਨਕਲਧਾਰੀ ਗੁਰੂਆਂ ਦੀ ਤਾਦਾਦ 22 ਦੇ ਕਰੀਬ ਪਹੁੰਚ ਗਈ। ਸਿੱਖ ਸੰਗਤਾਂ ਲਈ ਇਹ ਸਮਾਂ ਜਿੱਥੇ ਇੱਕ ਇਮਤਿਹਾਨ ਦਾ ਸਮਾਂ ਸੀ,ਉੱਥੇ ਨਾਲ ਹੀ ਸਿਦਕਦਿਲੀ ਅਤੇ ਸਮਝਦਾਰੀ ਤੋਂ ਕੰਮ ਲੈਣ ਦਾ ਵਕਤ ਵੀ ਸੀ। ਇਹ ਸਮਝਦਾਰੀ ਦਾ ਸਬੂਤ ਗੁਰੂ-ਘਰ ਦੇ ਇੱਕ ਧਨੀ ਸਿੱਖ ਭਾਈ ਮੱਖਣ ਸ਼ਾਹ ਲੁਬਾਣਾ ਵੱਲੋਂ ਦਿੱਤਾ ਗਿਆ। 1664 ਈ. ਦੀ ਦੀਵਾਲੀ ਮੌਕੇ ਗੁਰੂ ਨਾਨਕ ਦਰਬਾਰ ਦਾ ਇਹ ਅਨਿਨ ਸ਼ਰਧਾਲੂ ਮਸੰਦ ਆਪਣੀ ਪਤਨੀ ਸੋਲਜਹੀ ਅਤੇ ਆਪਣੇ ਸਪੁੱਤਰਾਂ ਲਾਲ ਚੰਦ ਅਤੇ ਚੰਦੂ ਲਾਲ ਸਮੇਤ ਬਾਬੇ ਬਕਾਲੇ ਆਇਆ। ਵਪਾਰੀ ਮੱਖਣ ਸ਼ਾਹ ਨੇ ਦੇਖਿਆ ਕਿ ਇੱਥੇ ਕੋਈ ਇੱਕ ਨਹੀਂ,ਸਗੋਂ ਬਹੁਗਿਣਤੀ ਆਪਣੇ ਆਪ ਨੂੰ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੀ ਗੱਦੀ-ਨਸ਼ੀਨ ਦੱਸ ਰਹੀ ਸੀ। ਇਸ ਭੰਬਲਭੂਸੇ ਵਿੱਚੋਂ ਬਾਹਰ ਨਿਕਲਣ ਲਈ ਭਾਈ ਮੱਖਣ ਸ਼ਾਹ ਨੇ ਇੱਕ ਵਿਉਂਤਬੰਦੀ ਕੀਤੀ। ਇਸ ਵਿਉਂਤਬੰਦੀ ਤਹਿਤ ਉਸ ਨੇ ਹਰੇਕ ਦਾਅਵੇਦਾਰ ਅੱਗੇ ਦੋ-ਦੋ ਮੋਹਰਾਂ ਰੱਖ ਦਿੱਤੀਆਂ। ਉਨ੍ਹਾਂ ਮੋਹਰਾਂ ਨੂੰ ਦੇਖ ਕੇ ਸਾਰੇ ਗੱਦੀਦਾਰ ਪ੍ਰਸੰਨ ਤਾਂ ਹੋ ਰਹੇ ਸਨ,ਪਰ ਅਸਲ ਦਸਵੰਧ ਦੀ ਮਾਇਆ ਕੋਈ ਨਹੀਂ ਮੰਗ ਰਿਹਾ ਸੀ। ਨਿਰਾਸ਼ ਹੋਏ ਭਾਈ ਮੱਖਣ ਸ਼ਾਹ ਨੂੰ ਕਿਸੇ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਟਿਕਾਣੇ ਦੀ ਦੱਸ ਪਾ ਦਿੱਤੀ। ਜਦੋਂ ਉਹ ਉਸ ਟਿਕਾਣੇ 'ਤੇ ਪਹੁੰਚਿਆ ਤਾਂ ਗੁਰੂ ਜੀ ਨਾਮ ਸਿਮਰਨ ਵਿੱਚ ਜੁੜੇ ਹੋਏ ਸਨ। ਜਦੋਂ ਮੱਖਣ ਸ਼ਾਹ ਨੇ ਇੱਥੇ ਵੀ ਦੋ ਮੋਹਰਾਂ ਰੱਖ ਕੇ ਗੁਰੂ ਸਾਹਿਬ ਨੂੰ ਨਮਸਕਾਰ ਕੀਤੀ ਤਾਂ ਦਿਲਾਂ ਦੀਆਂ ਜਾਣਨ ਵਾਲੇ ਬਾਬੇ ਨੇ ਕਿਹਾ ਕਿ ਗੁਰੂ ਘਰ ਵਿੱਚ ਮਾਇਆ ਦਾ ਕੋਈ ਲਾਲਚ ਨਹੀਂ,ਪਰ ਇਹ ਤਾਂ ਦੱਸੋ ਕਿ ਦਸਵੰਧ ਦੀ ਬਾਕੀ ਮਾਇਆ ਕਿੱਥੇ ਗਈ ਹੈ?ਇਹ ਬਚਨ ਸੁਣ ਕੇ ਮੱਖਣ ਸ਼ਾਹ ਲੁਬਾਣੇ ਦੀ ਖੁਸ਼ੀ ਉਛਾਲਾ ਮਾਰ ਗਈ ਅਤੇ ਉਹ ਇੱਕ ਛੱਤ ਉੱਪਰ ਚੜ੍ਹ ਕੇ ਬੁਲੰਦ ਆਵਾਜ਼ ਵਿੱਚ ਕਹਿਣ ਲੱਗਾ

**ਗੁਰੂ ਲਾਧੋ ਰੇ ! ਗੁਰੂ ਲਾਧੋ ਰੇ !**

ਇਸ ਮੌਕੇ ਦੀ ਤਸਵੀਰ ਸੂਰਜ ਪ੍ਰਕਾਸ਼ ਦੇ ਲੇਖਕ ਨੇ ਆਪਣੇ ਕਾਵਿਕ ਕੈਮਰੇ ਨਾਲ ਇੰਜ ਖਿੱਚੀ ਹੈ:-

**ਭੁਲੀਏ ਸੰਗਤਿ ! ਸੁਨਹੁ ਸੁ ਕਾਨ।**

**ਸਤਿਗੁਰੁ ਲਧਾ ਮਰਦ ਮਹਾਨ।**

ਗੁਰੂ ਕਿਆਂ ਵੱਲੋਂ ਨਵੇਂ ਨਗਰ ਵਸਾਉਣ ਦੀ ਪ੍ਰਥਾ ਤਹਿਤ ਨੌਵੇਂ ਗੁਰਾਂ ਨੇ ਬਾਬਾ ਬੁੱਢਾ ਜੀ ਦੀ ਅੰਸ਼ ਬਾਬਾ ਗੁਰਦਿੱਤਾ ਸਿੰਘ ਜੀ ਤੋਂ ਸੰਨ 1665 ਦੇ ਜੂਨ ਮਹੀਨੇ ਵਿੱਚ ਚੱਕ ਨਾਨਕੀ ਨਗਰ ਦੀ ਮੋੜੀ ਗਡਵਾ ਦਿੱਤੀ। ਇਸ ਸਥਾਨ ਨੂੰ ਪਹਿਲਾਂ ਮਾਖੋਵਾਲ ਆਖਦੇ ਸਨ,ਜਿਹੜਾ ਇੱਕ ਮਾਖੇ ਦੈਂਤ ਕਾਰਨ ਪਿਆ ਸੀ। ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਪਾ ਕੇ ਇਹ ਸਥਾਨ ਧਰਮ-ਕਰਮ ਦੀਆਂ ਗਤੀਵਿਧੀਆਂ ਦਾ ਗੜ੍ਹ ਬਣ ਗਿਆ। ਇੱਥੇ ਹੁਣ ਇਲਾਹੀ ਬਾਣੀ ਦੇ ਦਿਨ-ਰਾਤ ਗਾਇਨ ਹੋਣ ਲੱਗ ਪਏ। ਇਸ ਗਾਇਨ ਸਦਕਾ ਇਹ ਥਾਂ ਆਨੰਦਾਂ ਦੀ ਪੁਰੀ ਬਣ ਗਈ, ਜਿਸ ਨੂੰ ਅੱਜ ਵੀ ਆਨੰਦਪੁਰ ਸਾਹਿਬ ਕਹਿ ਕੇ ਸਤਿਕਾਰ ਦਿੱਤਾ ਜਾਂਦਾ ਹੈ। ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਿੱਥੇ ਵੀ ਗਏ,ਉੱਥੇ ਹੀ ਉਨ੍ਹਾਂ ਨੇ ਕਰਮਕਾਂਡੀ ਜੀਵਨ ਨੂੰ ਤਿਆਗਣ ਅਤੇ ਪ੍ਰਮਾਤਮਾ ਦੇ ਨਾਂਅ ਨੂੰ ਵਿਆਜਣ ਦੀ ਪ੍ਰੇਰਣਾ ਦਿੱਤੀ। ਇਸ ਤੋਂ ਇਲਾਵਾ ਉਨ੍ਹਾਂ ਨੇ ਲੋਕਾਈ ਨੂੰ ਨਿਰਭੈ ਰਹਿ ਕੇ ਅਣਖ,ਇੱਜ਼ਤ ਅਤੇ ਆਜ਼ਾਦੀ ਵਾਲਾ ਜੀਵਨ ਜਿਉਣ ਦਾ ਹੋਕਾ ਵੀ ਦਿੱਤਾ। ਉਨ੍ਹਾਂ ਦੀ ਸਮਝ ਵਿੱਚ ਗਿਆਨਵਾਨ ਪੁਰਖ ਉਹ ਹੁੰਦਾ ਹੈ ਜੋ ਨਾ ਤਾਂ ਕਿਸੇ ਤੋਂ ਡਰਦਾ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ:-

**ਭੈ ਕਾਹੂ ਕਉ ਦੇਤ ਨਾਹਿ ਨਾਹਿ ਭੈ ਮਾਨਤ ਆਨ।। ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ।।**

ਗੁਰੂ ਸਾਹਿਬ ਵੱਲੋਂ ਬੁਲੰਦ ਕੀਤਾ ਗਿਆ ਇਹ ਨਾਅਰਾ ਵਕਤ ਦੇ ਹਾਕਮ ਔਰੰਗਜ਼ੇਬ ਤੱਕ ਵੀ ਪਹੁੰਚ ਗਿਆ। ਮਨੁੱਖੀ ਆਜ਼ਾਦੀ ਦੀ ਤਰਜਮਾਨੀ ਕਰਨ ਵਾਲੀ ਇਹ ਆਵਾਜ਼ ਮੁਗਲ ਬਾਦਸ਼ਾਹ ਦੇ ਕੰਨਾਂ ਵਿੱਚ ਰੜਕਣ ਲੱਗ ਪਈ ਅਤੇ ਉਸ ਨੂੰ ਗੁਰੂ ਸਾਹਿਬ ਦੇ ਇਸ ਸਿਧਾਂਤ ਵਿੱਚੋਂ ਬਗਾਵਤ ਦੀ ਬੋਅ ਆਉਣ ਲੱਗ ਪਈ। ਸਿੱਟੇ ਵੱਜੋਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰਨ ਲਈ ਆਲਮ ਖਾਨ ਨੂੰ ਭੇਜ ਦਿੱਤਾ। ਆਪਣੀ ਫੌਜ ਲੈ ਕੇ ਆਲਮ ਖਾਨ 8 ਨਵੰਬਰ ਸੰਨ 1665 ਨੂੰ ਧਮਤਾਣ ਆ ਗਿਆ ਅਤੇ ਕੁੱਝ ਮੁੱਖੀ ਸਿੱਖਾਂ/ਸੇਵਕਾਂ ਸਮੇਤ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰ ਲਿਆ। ਗ੍ਰਿਫਤਾਰੀ ਤੋਂ ਬਾਅਦ

ਔਰੰਗਜ਼ੇਬ ਨੇ ਕਈ ਨਰਮ ਢੰਗ ਤਰੀਕਿਆਂ ਨਾਲ ਗੁਰੂ ਜੀ ਨੂੰ ਇਸਲਾਮ ਧਾਰਨ ਕਰਨ ਲਈ ਕਿਹਾ ਪਰ ਗੁਰੂ ਸਾਹਿਬ ਦੇ ਦਲੀਲ ਪੂਰਵਕ ਜਵਾਬ ਅੱਗੇ ਉਸ ਦੀ ਕੋਈ ਪੇਸ਼ ਨਾ ਗਈ। ਰਾਜਾ ਜੈ ਸਿੰਘ ਜਿੱਥੇ ਗੁਰੂ ਦਰਬਾਰ ਪ੍ਰਤੀ ਆਪਣੇ ਪ੍ਰੇਮ ਦਾ ਪ੍ਰਗਟਾਵਾ ਕਰਦਾ ਰਹਿੰਦਾ ਸੀ, ਉੱਥੇ ਉਸ ਦੀ ਧਰਮ ਪਤਨੀ ਰਾਣੀ ਪੁਸ਼ਪਾ ਵੀ ਬਾਬੇ ਨਾਨਕ ਦੀ ਸੋਚ ਦੀ ਧਾਰਨੀ ਸੀ। ਇਸ ਪਰਿਵਾਰ ਦੀ ਦਖਲਅੰਦਾਜ਼ੀ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਇੱਕ ਮਹੀਨੇ ਦੀ ਕੈਦ ਤੋਂ ਬਾਅਦ ਰਿਹਾਅ ਕਰ ਦਿੱਤਾ ਗਿਆ। ਅਬੂਜ਼ਫਰ ਮਹੁਈਉਦੀਨ ਮੁਹੰਮਦ ਔਰੰਗਜ਼ੇਬ ਇੱਕ ਕੱਟੜ ਸੁੰਨੀ ਮੁਸਲਮਾਨ ਸੀ। ਉਸ ਦੀ ਧਾਰਮਿਕ ਅਤੇ ਰਾਜਨੀਤਕ ਨੀਤੀ 'ਤੇ ਨਕਸ਼ਬੰਦੀ ਸਿਲਸਿਲੇ ਦਾ ਬਹੁਤ ਗਹਿਰਾ ਪ੍ਰਭਾਵ ਸੀ, ਜਿਸ ਕਾਰਨ ਉਹ ਅਤਿ ਦਰਜੇ ਦਾ ਨਿਰਦਈ ਅਤੇ ਜਨੂੰਨੀ ਬਣ ਗਿਆ ਸੀ। ਉਹ ਡੰਡੇ ਦੇ ਡਰ ਨਾਲ ਇਸਲਾਮ ਦਾ ਬੋਲਬਾਲਾ ਕਰਨਾ ਚਾਹੁੰਦਾ ਸੀ। ਇਸ ਚਾਹਤ ਨੂੰ ਪੂਰਿਆਂ ਕਰਨ ਲਈ ਔਰੰਗਜ਼ੇਬ ਨੇ ਸਾਮ,ਦਾਮ ਅਤੇ ਦੰਡ ਦੀ ਵਰਤੋਂ ਤੋਂ ਵੀ ਗੁਰੇਜ ਨਹੀਂ ਕੀਤਾ। ਉਸ ਨੇ ਹਿੰਦੂਆਂ ਉੱਤੇ ਜਜੀਆ ਆਦਿ ਟੈਕਸ ਲਗਾ ਦਿੱਤੇ ਅਤੇ ਉਨ੍ਹਾਂ ਉੱਤੇ ਜ਼ੁਲਮ ਢਾਹ ਕੇ ਉਨ੍ਹਾਂ ਨੂੰ ਮੁਸਲਮਾਨ ਬਣਨ ਲਈ ਮਜ਼ਬੂਰ ਕਰ ਦਿੱਤਾ। ਇੱਥੇ ਹੀ ਬੱਸ ਨਹੀਂ ਬਾਦਸ਼ਾਹ ਨੇ ਹਿੰਦੂ ਭਾਈਚਾਰੇ ਦੇ ਮਥਰਾ ਅਯੁੱਧਿਆ,ਕਾਸ਼ੀ ਅਤੇ ਬਨਾਰਸ ਆਦਿ ਸ਼ਹਿਰਾਂ ਵਿਚਲੇ ਕਈ ਪੂਜਣਯੋਗ ਮੰਦਰ ਵੀ ਢਹਿ-ਢੇਰੀ ਕਰ ਦਿੱਤੇ। ਇਸ ਦੇ ਨਾਲ ਕਈ ਪਾਠਸ਼ਾਲਾਵਾਂ ਵੀ ਖਤਮ ਕਰ ਦਿੱਤੀਆਂ ਗਈਆਂ। ਔਰੰਗਜ਼ੇਬ ਵੱਲੋਂ ਆਪਣੀ ਇਸ ਦਮਨਕਾਰੀ ਨੀਤੀ ਨੂੰ ਜਾਰੀ ਰੱਖਦਿਆਂ ਸਤੰਬਰ 1671 ਈ. ਵਿੱਚ ਇਫਤਿਖਾਰ ਖਾਨ ਨੂੰ ਸੂਬਾ ਕਸ਼ਮੀਰ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਇਸ ਦਾ ਖਿਤਾਬ ਸ਼ੇਰ-ਏ-ਅਫਗਾਨ ਸੀ। ਇਹ ਸੂਬੇਦਾਰ ਵੀ ਤੰਗਦਿਲ, ਕੱਟੜ ਜਨੂੰਨੀ ਅਤੇ ਬੇਰਹਿਮ ਸੁਭਾਅ ਦਾ ਮਾਲਕ ਸੀ। ਕੋਈ ਅਜਿਹਾ ਅੱਤਿਆਚਾਰ ਨਹੀਂ ਬਚਿਆ ਸੀ, ਜੋ ਕਸ਼ਮੀਰ ਦੇ ਸੂਬੇਦਾਰ ਨੇ ਕਸ਼ਮੀਰੀ ਪੰਡਿਤਾਂ 'ਤੇ ਨਾ ਕੀਤਾ ਹੋਵੇ। ਇਸੇ ਸੂਬੇ ਵਿੱਚ ਕੁੱਝ ਵਿਦਵਾਨ ਬ੍ਰਾਹਮਣਾਂ ਦਾ ਵੀ ਵਸੇਬਾ ਸੀ,ਜੋ ਆਪਣੇ ਆਪ ਨੂੰ ਸਾਰੀ (ਹਿੰਦੂ) ਕੌਮ ਦੇ ਆਗੂ ਸਮਝਦੇ ਸਨ। ਇਨ੍ਹਾਂ ਦੀ ਇਸ ਸਮਝ ਦਾ ਲਾਹਾ ਕਸ਼ਮੀਰ ਦਾ ਰਾਜਪਾਲ ਇਹ ਸੋਚ ਕੇ ਲੈਣਾ ਚਾਹੁੰਦਾ ਸੀ ਕਿ ਜੇਕਰ ਇਹ (ਆਗੂ ਧਿਰ) ਮੁਸਲਮਾਨ ਬਣ ਜਾਵੇ ਤਾਂ ਬਾਕੀ ਹਿੰਦੂਆਂ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣਾ ਸਹਿਜ ਅਤੇ ਸੁਖਾਲਾ ਹੋ ਸਕਦਾ ਹੈ। ਕਸ਼ਮੀਰ ਦੇ ਹਿੰਦੂ ਵੀਰਾਂ ਨੂੰ ਧਾਰਮਿਕ ਤੌਰ 'ਤੇ ਜ਼ਲੀਲ ਕਰਨ ਲਈ ਉਨ੍ਹਾਂ ਦੇ ਧਾਰਮਿਕ ਚਿੰਨ੍ਹਾਂ ਦੀ ਬੇਅਦਬੀ ਕੀਤੀ ਜਾਣ ਲੱਗੀ। ਜਨੇਊ ਤੋੜ ਕੇ ਟਿੱਕੇ ਸਾਫ ਕਰ ਦਿੱਤੇ ਗਏ। ਇਸ ਤੋਂ ਇਲਾਵਾ ਉਨ੍ਹਾਂ ਨੂੰ ਗਾਂ ਦਾ ਮਾਸ ਵੀ ਜ਼ਬਰਦਸਤੀ ਖਾਣ ਲਈ ਦਿੱਤਾ ਗਿਆ। ਧਰਮ ਦੇ ਨਾਲ-ਨਾਲ ਧੀਆਂ-ਭੈਣਾਂ ਦੀ ਇੱਜ਼ਤ ਵੀ ਦਾਅ 'ਤੇ ਲੱਗ ਗਈ। ਬਹੁਤ ਸਾਰੇ ਹਿੰਦੂ ਪਰਿਵਾਰਾਂ ਨੇ ਇਫਤਿਖਾਰ ਖਾਨ ਅੱਗੇ ਹਾਰ ਮੰਨ ਲਈ ਅਤੇ ਇਸਲਾਮ ਨੂੰ ਕਬੂਲ ਕਰ ਲਿਆ। ਸਿਰਫ ਕੁੱਝ ਕੁ ਪਰਿਵਾਰ ਬਚੇ ਸਨ,ਜੋ ਕਿਸੇ ਚਮਤਕਾਰ ਦੀ ਆਸ ਲਗਾਈ ਬੈਠੇ ਸਨ। ਜਦੋਂ ਚਮਤਕਾਰੀ ਸ਼ਕਤੀਆਂ ਵੀ ਨਾ ਬਹੁੜੀਆਂ ਤਾਂ ਉਨ੍ਹਾਂ ਪਰਿਵਾਰਾਂ ਦੀ ਫਿਕਰਮੰਦੀ ਵੀ ਵੱਧਣ ਲੱਗੀ। ਇਸ ਫਿਕਰਮੰਦੀ ਨੂੰ ਘਟਾਉਣ ਲਈ ਭਾਵ ਆਪਣੇ ਡੁੱਬਦੇ ਧਰਮ ਨੂੰ ਬਚਾਉਣ ਲਈ ਇਨ੍ਹਾਂ ਪਰਿਵਾਰਾਂ ਦੇ ਮੋਹਤਬਰ ਬੰਦਿਆਂ ਨੇ ਕੁੱਝ ਸੋਚਣਾ ਆਰੰਭ ਕੀਤਾ। ਸੋਚਾਂ ਦੇ ਸਮੁੰਦਰਾਂ ਵਿੱਚ ਗੋਤੇ ਖਾਂਦਿਆਂ ਨੂੰ ਸ੍ਰੀ ਆਨੰਦਪੁਰ ਸਾਹਿਬ ਦਾ ਰਾਹ ਦਿਖਾਈ ਦੇਣ ਲੱਗ ਪਿਆ। ਕਸ਼ਮੀਰ ਦੇ ਪੰਡਿਤ ਇਹ ਗੱਲ ਭਲੀਭਾਂਤ ਸਮਝ ਚੁੱਕੇ ਸਨ ਕਿ ਇਨ੍ਹਾਂ ਅਤਿ ਸੰਕਟਮਈ ਹਾਲਾਤਾਂ ਵਿੱਚ ਸਾਡੀ ਬਾਂਹ ਕੇਵਲ ਸ੍ਰੀ ਆਨੰਦਪੁਰ ਸਾਹਿਬ ਦੇ ਵਾਸੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹੀ ਫੜ੍ਹ ਸਕਦੇ ਹਨ, ਕਿਉਂਕਿ ਗੁਰੂ ਸਾਹਿਬ ਨੇ ਆਪਣੇ ਪ੍ਰਚਾਰ ਦੌਰਿਆਂ ਦੌਰਾਨ ਸੰਗਤਾਂ ਨੂੰ ਨਾ ਕਿਸੇ ਤੋਂ ਡਰਨ ਅਤੇ ਨਾ ਹੀ ਡਰਾਉਣ ਦੀ ਗੱਲ ਕਹੀ ਸੀ ਅਤੇ ਨਿਰਾਸ਼ਾਜਨਕ ਸਥਿਤੀਆਂ ਨੂੰ ਚੜ੍ਹਦੀ ਕਲਾਂ ਵਿੱਚ ਬਦਲਣ ਦੇ ਭਰਪੂਰ ਯਤਨ ਕੀਤੇ ਸਨ। ਇਨ੍ਹਾਂ ਯਤਨਾਂ ਦੀ ਬਦੌਲਤ ਕਈ ਹਿੰਦੂ ਪਰਿਵਾਰ ਵੀ ਗੁਰੂ ਘਰ ਨਾਲ ਜੁੜ ਗਏ ਸਨ। ਕਸ਼ਮੀਰੀ ਪੰਡਿਤ ਬ੍ਰਹਮਦਾਸ ਦੇ ਖਾਨਦਾਨ ਵਿੱਚ ਇੱਕ ਪੰਡਤ ਕ੍ਰਿਪਾ ਰਾਮ ਪੈਦਾ ਹੋਇਆ,ਜੋ ਬਚਪਨ ਕਾਲ ਤੋਂ ਹੀ ਗੁਰੂ ਘਰ ਆਉਂਦਾ ਰਹਿੰਦਾ ਸੀ। 25 ਮਈ 1675 ਈ. ਨੂੰ ਉਹ 16 ਮੁੱਖੀ ਪੰਡਿਤਾਂ ਨੂੰ ਨਾਲ ਲੈ ਕੇ ਸ੍ਰੀ ਆਨੰਦਪੁਰ ਸਾਹਿਬ ਵਿਖੇ ਆ ਗਿਆ। ਡਾਹਢੇ ਦੁੱਖੀ ਮਨ ਨਾਲ ਕਸ਼ਮੀਰੀ ਪੰਡਿਤਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ

ਆਪਣੇ ਨਾਲ ਹੁੰਦੀਆਂ ਵਧੀਕੀਆਂ ਦੀ ਦਰਦ ਕਹਾਣੀ ਸੁਣਾਈ ਅਤੇ ਸਰਕਾਰੀ ਅੱਤਿਆਚਾਰ ਤੋਂ ਬਚਾਉਣ ਦੀ ਬੇਨਤੀ ਕੀਤੀ। ਕਸ਼ਮੀਰੀ ਪੰਡਿਤਾਂ ਦੀ ਦਰਦਨਾਕ ਵਿਥਿਆ ਸੁਣ ਕੇ ਦਰਬਾਰ ਵਿੱਚ ਜੁੜ ਬੈਠੀਆਂ ਸੰਗਤਾਂ ਦੇ ਵੀ ਦਿਲ ਪਸੀਜ ਗਏ। ਬਾਲ ਗੋਬਿੰਦ ਰਾਏ ਜੀ ਜਿਨ੍ਹਾਂ ਦੀ ਉਮਰ ਉਸ ਸਮੇਂ 9 ਕੁ ਸਾਲ ਦੀ ਸੀ ਗੁਰੂ ਪਿਤਾ ਜੀ ਕੋਲ ਆਏ ਅਤੇ ਉਦਾਸੀ ਭਰੇ ਮਾਹੌਲ ਦਾ ਕਾਰਨ ਪੁੱਛਣ ਲੱਗੇ। ਗੁਰੂ ਜੀ ਨੇ ਆਪਣੇ ਲਾਲ ਨੂੰ ਜਿੱਥੇ ਕਸ਼ਮੀਰੀ ਪੰਡਿਤਾਂ ਦੀ ਦਰਦਨਾਕ ਦਾਸਤਾਨ ਸੁਣਾਈ, ਉੱਥੇ ਨਾਲ ਹੀ ਕਹਿ ਦਿੱਤਾ ਕਿ ਇਸ ਦਰਦ ਨੂੰ ਦੂਰ ਕਰਨ ਲਈ ਪਵਿੱਤਰ ਆਤਮਾ ਦੀ ਕੁਰਬਾਨੀ ਦੀ ਲੋੜ ਹੈ,ਜੋ ਜ਼ਾਲਮਾਂ ਦਾ ਮਨ ਬਦਲ ਦੇਵੇ। ਬਾਲ ਗੋਬਿੰਦ ਰਾਏ ਜੀ ਦੇ ਮੁਖਾਰਬਿੰਦ ਵਿੱਚੋਂ ਸੁਭਾਵਿਕ ਹੀ ਨਿਕਲਿਆ ਕਿ ਉਹ ਪਵਿੱਤਰ ਅਤੇ ਪੂਰਨ ਆਤਮਾ ਆਪ ਜੀ ਤੋਂ ਬਗੈਰ ਹੋਰ ਕੌਣ ਹੋ ਸਕਦੀ ਹੈ। ਸਾਹਿਬਜ਼ਾਦੇ ਦਾ ਜਵਾਬ ਸੁਣ ਕੇ ਸਾਰੀ ਸੰਗਤ ਵਿੱਚ ਹੈਰਾਨੀ ਛਾ ਗਈ, ਪਰ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਫਰਜੰਦ ਦੀ ਰਾਏ ਨਾਲ ਪ੍ਰਸੰਨ ਹੋ ਗਏ। ਉਨ੍ਹਾਂ ਨੇ ਗੋਬਿੰਦ ਰਾਏ ਜੀ ਨੂੰ ਘੁੱਟ ਕੇ ਛਾਤੀ ਨਾਲ ਲਗਾਇਆ ਅਤੇ ਬੋਲੇ ਕਿ ਲਾਲ ਜੀ ਤੁਸਾਂ ਦੀ ਗੱਲ ਸੁਣ ਕੇ ਮੇਰੀ ਚਿੰਤਾ ਦੂਰ ਹੋ ਗਈ ਹੈ। ਮੇਰੀ ਸ਼ਹਾਦਤ ਤੋਂ ਬਾਅਦ ਤੁਸੀਂ ਕੌਮ ਨੂੰ ਸਹੀ ਅਤੇ ਸੁਚੱਜੀ ਅਗਵਾਈ ਦੇਣ ਦੇ ਸਮਰੱਥ ਹੋ। ਗੁਰੂ ਨਾਨਕ ਪਾਤਸ਼ਾਹ ਤੁਸਾਂ 'ਤੇ ਆਪਣਾ ਮਿਹਰ ਭਰਿਆ ਹੱਥ ਬਣਾਈ ਰੱਖਣਗੇ। ਬਾਲ ਗੋਬਿੰਦ ਰਾਏ ਦੇ ਸੰਤੋਖਜਨਕ ਜਵਾਬ ਅਤੇ ਦੂਰਦਰਸ਼ਕ ਦ੍ਰਿਸ਼ਟੀਕੋਣ ਸਦਕਾ ਨੌਵੇਂ ਗੁਰਾਂ ਨੇ ਪੰਡਿਤ ਕ੍ਰਿਪਾ ਰਾਮ ਨੂੰ ਆਖ ਦਿੱਤਾ ਕਿ ਔਰੰਗਜ਼ੇਬ ਤੱਕ ਮੇਰਾ ਇਹ ਸੰਦੇਸ਼ ਪਹੁੰਚਾ ਦਿਓ ਕਿ ਜੇਕਰ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੁਸਲਮਾਨ ਬਣਾ ਲਵੇ ਤਾਂ ਦੇਸ਼ ਦੇ ਸਾਰੇ ਹਿੰਦੂ ਆਪਣੇ-ਆਪ ਹੀ ਇਸਲਾਮ ਨੂੰ ਕਬੂਲ ਕਰ ਲੈਣਗੇ। ਗੁਰੂ ਸਾਹਿਬ ਦੇ ਇਸ ਦਲੇਰਾਨਾ ਐਲਾਨ ਸਦਕਾ ਕਸ਼ਮੀਰੀ ਪੰਡਿਤਾਂ ਦੀ ਜਾਨ ਵਿੱਚ ਜਾਨ ਆ ਗਈ। ਉਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਉਨ੍ਹਾਂ ਦਾ ਧਰਮ ਹੁਣ ਡੁੱਬਣ ਤੋਂ ਬੱਚ ਜਾਵੇਗਾ। ਹੌਂਸਲੇ ਵਿੱਚ ਆਏ ਕਸ਼ਮੀਰੀ ਪੰਡਿਤ ਸ੍ਰੀ ਆਨੰਦਪੁਰ ਸਾਹਿਬ ਤੋਂ ਚਾਲੇ ਪਾ ਗਏ। 8 ਜੁਲਾਈ 1675 ਈ. ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ ਅਤੇ ਨਾਲ ਹੀ ਆਉਣ ਵਾਲੇ ਸਮੇਂ ਦੀ ਗੰਭੀਰਤਾ ਤੋਂ ਗਿਆਤ ਕਰਵਾ ਦਿੱਤਾ। ਸੰਗਤਾਂ ਨੂੰ ਅਣਖ, ਇੱਜ਼ਤ ਅਤੇ ਸਵੈਮਾਣ ਦਾ ਜੀਵਨ ਜਿਊਣ ਦਾ ਉਪਦੇਸ਼ ਦੇ ਕੇ ਗੁਰੂ ਸਾਹਿਬ ਆਪਣੇ ਸਾਥੀਆਂ, ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਸਮੇਤ ਦਿੱਲੀ ਵੱਲ ਨੂੰ ਰਵਾਨਾ ਹੋ ਗਏ। ਇਧਰ ਗੁਰੂ ਸਾਹਿਬ ਦੀ ਵੰਗਾਰ ਦਿੱਲੀ ਦੇ ਹਾਕਮ ਔਰੰਗਜੇਬ ਤੱਕ ਵੀ ਪਹੁੰਚ ਗਈ। ਬਾਦਸ਼ਾਹ ਕੱਟੜ ਧਾਰਮਿਕ ਇਰਾਦੇ ਦਾ ਮਾਲਕ ਸੀ। ਉਸ ਨੇ ਗੁਰੂ ਸਾਹਿਬ ਵੱਲੋਂ ਕਸ਼ਮੀਰੀ ਪੰਡਿਤਾਂ ਪ੍ਰਤੀ ਦਿਖਾਈ ਹਮਦਰਦੀ ਨੂੰ ਆਪਣੇ ਮਨੋਰਥ ਦੀ ਸਿੱਧੀ ਵਿੱਚ ਰੁਕਾਵਟ ਸਮਝ ਲਿਆ ਅਤੇ ਹਸਨ-ਅਬਦਾਲ ਤੋਂ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਤਿੰਨ ਸਿੱਖਾਂ ਨੂੰ ਗ੍ਰਿਫਤਾਰ ਕਰਕੇ ਰੋਪੜ ਦੇ ਕੋਤਵਾਲ ਮਿਰਜ਼ਾ ਨੂਰ ਮੁਹੰਮਦ ਖਾਨ ਨੇ ਪੁਲਿਸ ਦਸਤੇ ਦੀ ਨਿਗਰਾਨੀ ਹੇਠ ਸਰਹਿੰਦ ਦੇ ਸੂਬੇਦਾਰ ਦੇ ਹਵਾਲੇ ਕਰ ਦਿੱਤਾ। ਕੁੱਝ ਦਿਨਾਂ ਬਾਅਦ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਬੱਸੀ ਪਠਾਣਾਂ ਦੀ ਕੇਂਦਰੀ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ। ਇਸ ਜੇਲ੍ਹ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਤਿੰਨ ਮਹੀਨਿਆਂ ਤੋਂ ਵਧੀਕ ਸਮੇਂ ਤੱਕ ਰਹੇ। ਗੁਰੂ ਜੀ ਦੀ ਕੈਦ ਦੀ ਕਨਸੋਅ ਹਸਨ-ਅਬਦਾਲ ਵਿੱਚ ਔਰੰਗਜ਼ੇਬ ਤੱਕ ਵੀ ਪਹੁੰਚ ਗਈ। . 4 ਨਵੰਬਰ 1675 ਈ. ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸੂਬੇਦਾਰ ਸਾਫੀਖਾਨ ਦੇ ਸਾਹਮਣੇ ਪੇਸ਼ ਕੀਤਾ ਗਿਆ। ਉਸ ਨੇ ਗੁਰੂ ਸਾਹਿਬ ਪ੍ਰਤੀ ਨਰਮ ਰਵੱਈਆ ਧਾਰਨ ਕਰਦਿਆਂ ਗੁਰੂ ਜੀ ਨੂੰ ਕੋਈ ਮੁਅੱਜ਼ਜਾ (ਕਰਾਮਾਤ) ਕਰਨ ਲਈ ਕਿਹਾ,ਪਰ ਗੁਰੂ ਜੀ ਨੇ ਕਿਹਾ ਕਿ ਕਰਾਮਾਤ ਦਾ ਪ੍ਰਮੇਸ਼ਰ ਦੀ ਭਗਤੀ ਨਾਲ ਕੋਈ ਸਬੰਧ ਨਹੀਂ,ਇਹ ਤਾਂ ਕੇਵਲ ਮਨੁੱਖੀ ਹਉਮੈ ਦਾ ਹੀ ਪ੍ਰਗਟਾਵਾ ਹੈ। 5 ਨਵੰਬਰ ਨੂੰ ਗੁਰੂ ਸਾਹਿਬ ਨੂੰ ਫਿਰ ਕਰਾਮਾਤ ਵਿਖਾਉਣ ਜਾਂ ਇਸਲਾਮੀ ਮਤ ਨੂੰ ਗ੍ਰਹਿਣ ਕਰਨ ਲਈ ਕਿਹਾ ਗਿਆ ਪਰ ਗੁਰੂ ਤੇਗ ਬਹਾਦਰ ਸਾਹਿਬ ਨੇ ਮੁੜ ਇਸ ਤਜਵੀਜ਼ ਨੂੰ ਠੁਕਰਾ ਦਿੱਤਾ। 6 ਨਵੰਬਰ ਵਾਲੇ ਦਿਨ ਕਾਜ਼ੀ ਕੋਤਵਾਲੀ ਆ ਧਮਕਿਆ। ਉਸ ਨੇ ਦਰੋਗੇ ਨੂੰ ਗੁਰੂ

ਸਾਹਿਬ ਨੂੰ ਖੌਫ਼ਨਾਕ ਤਸੀਹੇ ਦੇਣ ਦੀ ਸਲਾਹ ਦਿੱਤੀ ਤਾਂ ਜੋ ਉਹ ਆਪਣੀ ਹਾਰ ਮੰਨ ਕੇ ਇਸਲਾਮੀ ਕਦਰਾਂ-ਕੀਮਤਾਂ ਨੂੰ ਅਪਣਾ ਲੈਣ। ਕਾਜ਼ੀ ਦੇ ਹੁਕਮ ਦੀ ਸਖਤੀ ਨਾਲ ਪਾਲਣਾ ਕਰਦਿਆਂ ਦਰੋਗੇ ਨੇ ਲਗਾਤਾਰ ਤਿੰਨ ਦਿਨ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦੇ ਕੇ ਗੁਰੂ ਸਾਹਿਬ ਨੂੰ ਈਨ ਮਨਾਉਣ ਦੀ ਨਾਕਾਮ ਕੋਸ਼ਿਸ਼ ਕੀਤੀ। ਨਵੰਬਰ ਮਹੀਨੇ ਦੇ ਦੱਸਵੇਂ ਦਿਨ ਤਾਂ ਮੁਗਲੀਆ ਹਕੂਮਤ ਦੇ ਤਸ਼ੱਦਦ ਵਾਲੀ ਹੱਦ ਹੀ ਹੋ ਗਈ। ਇਸ ਦਿਨ ਗੁਰੂ ਸਾਹਿਬ ਨੂੰ ਤੱਤੇ ਥੰਮ ਨਾਲ ਲਗਾਇਆ ਗਿਆ। ਅਡੋਲ ਚਿੱਤ ਸਤਿਗੁਰਾਂ ਨੇ ਹਕੂਮਤੀ ਜ਼ਬਰ ਨੂੰ ਅਕਾਲ-ਪੁਰਖ ਦੇ ਭਾਣੇ ਵੱਜੋਂ ਖਿੜੇ ਮੱਥੇ ਪ੍ਰਵਾਨ ਕਰ ਲਿਆ ਜਿਸ ਕਾਰਨ ਭਿਆਨਕ ਤੋਂ ਭਿਆਨਕ ਤਸੀਹੇ ਦੇ ਕੇ ਵੀ ਕਾਜ਼ੀ ਦੀ ਕੋਈ ਪੇਸ਼ ਨਹੀਂ ਚੱਲ ਸਕੀ। ਥੱਕ-ਹਾਰ ਕੇ ਉਸ ਨੇ ਇੱਕ ਹੋਰ ਘਟੀਆ ਪੈਂਤੜਾ ਵਰਤੋਂ ਵਿੱਚ ਲਿਆਂਦਾ ਜਿਸ ਤਹਿਤ ਉਸ ਨੇ ਗੁਰੂ ਘਰ ਦੇ ਤਿੰਨ ਸਿਦਕੀ ਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਘੋਰ ਤਸੀਹੇ ਦੇ ਕੇ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਅੱਖਾਂ ਸਾਹਮਣੇ ਸ਼ਹੀਦ ਕਰ ਦਿੱਤਾ।

11 ਨਵੰਬਰ 1675 ਈ. ਨੂੰ ਵੀਰਵਾਰ ਵਾਲੇ ਦਿਨ ਗੁਰੂ ਸਾਹਿਬ ਨੂੰ ਕੋਤਵਾਲੀ ਵਿੱਚੋਂ ਬਾਹਰ ਕੱਢਿਆ ਗਿਆ। ਜੇਕਰ ਗੁਰੂ ਸਾਹਿਬ ਦੇ ਸਿੱਖ ਇਨ੍ਹਾਂ ਖੌਫਨਾਕ ਤਸੀਹਿਆਂ ਅੱਗੇ ਨਹੀਂ ਝੁਕ ਸਕੇ ਤਾਂ ਗੁਰੂ ਸਾਹਿਬ ਦੇ ਝੁਕਣ ਦੀ ਕੋਈ ਉਮੀਦ ਕਰਨੀ ਕਾਜ਼ੀ ਅਬਦੁਲ ਵਹਾਬ ਲਈ ਇੱਕ ਮੂਰਖਤਾ ਦੀ ਨਿਆਂਈ ਹੀ ਕਹੀ ਜਾ ਸਕਦੀ ਸੀ। ਝੁੰਝਲਾਹਟ ਵਿੱਚ ਆ ਕੇ ਇਸ ਕਾਜ਼ੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਧੜ ਤੋਂ ਤਲਵਾਰ ਨਾਲ ਜੁਦਾ ਕਰ ਦੇਣ ਦਾ ਫ਼ਤਵਾ ਜਾਰੀ ਕਰ ਦਿੱਤਾ। ਕਾਜੀ ਅਬਦੁਲ ਵਹਾਬ ਵੁਹਰਾ ਦੇ ਫ਼ਤਵੇ ਮੁਤਾਬਕ ਚਾਂਦਨੀ ਚੌਂਕ ਦੇ ਕੋਤਵਾਲੀ ਵਾਲੇ ਬੋਹੜ ਹੇਠਾਂ ਬੈਠੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਦਾ ਅਮਲ ਆਰੰਭ ਕਰ ਦਿੱਤਾ ਗਿਆ। ਹਾਕਮਾਂ ਦੇ ਇਰਾਦਿਆਂ ਨੂੰ ਭਾਂਪਦੇ ਹੋਏ ਗੁਰੂ ਸਾਹਿਬ ਨੇ ਜਪੁਜੀ ਸਾਹਿਬ ਜੀ ਦਾ ਪਾਠ ਕਰਨਾ ਆਰੰਭ ਦਿੱਤਾ। ਪਾਠ ਦੀ ਸੰਪੂਰਨਤਾ ਤੋਂ ਬਾਅਦ ਗੁਰੂ ਸਾਹਿਬ ਨੇ ਆਪਣੇ ਮੁਖ਼ਾਰਬਿੰਦ ਵਿਚੋਂ ਵਹਿਗੁਰੂ ਸ਼ਬਦ ਦਾ ਉਚਾਰਣ ਕੀਤਾ ਅਤੇ ਨਾਲ ਹੀ ਆਪਣਾ ਸੀਸ ਨਿਵਾਅ ਦਿੱਤਾ। ਸੀਸ ਨਿਵਾਉਂਦਿਆਂ ਸਾਰ ਹੀ ਸਮਾਣੇ ਦੇ ਜਲਾਦ ਸੱਯਦ ਜਲਾਲੁਦੀਨ ਨੇ ਤਲਵਾਰ ਦੇ ਜੋਰਦਾਰ ਵਾਰ ਨਾਲ ਗੁਰੂ ਪਾਤਸ਼ਾਹ ਦੇ ਸੀਸ ਨੂੰ ਧੜ ਨਾਲੋਂ ਅਲੱਗ ਕਰ ਦਿੱਤਾ।

ਗੁਰੂ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਪਵਿੱਤਰ ਸੀਸ ਅਤੇ ਧੜ ਨੂੰ ਓਥੇ ਹੀ ਪਏ ਰਹਿਣ ਦਿੱਤਾ ਗਿਆ ਅਤੇ ਇਨ੍ਹਾਂ ਦੇ ਆਸ-ਪਾਸ ਸਖ਼ਤ ਪਹਿਰੇ ਲਗਾ ਦਿੱਤੇ। ਸਰਕਰੀ ਪਹਿਰੇ ਭਾਵੇਂ ਸਖ਼ਤ ਸਨ ਪਰ ਸੀਸ ਤਲੀ 'ਤੇ ਧਰ ਕੇ ਪ੍ਰੇਮ ਦੀ ਖੇਡ ਖੇਡਣ ਵਾਲੇ ਭਾਈ ਜੈਤਾ (ਬਾਬਾ ਜੀਵਨ ਸਿੰਘ) ਜੀ ਨੇ ਪੂਰੀ ਤਿਆਰੀ ਅਤੇ ਹੁਸ਼ਿਆਰੀ ਨਾਲ ਗੁਰੂ ਸਾਹਿਬ ਸੀਸ ਚੁੱਕ ਲਿਆ। ਸੀਸ ਨੂੰ ਚਾਦਰ ਵਿਚ ਵਲ੍ਹੇਟ ਕੇ ਮੰਜ਼ਿਲਾਂ ਨੂੰ ਮਾਰਦਾ ਹੋਇਆ ਭਾਈ ਜੈਤਾ ਸ੍ਰੀ ਆਨੰਦਪੁਰ ਸਾਹਿਬ ਪਹੁੰਚ ਗਿਆ ਅਤੇ ਇਸ ਨੂੰ ਬਾਲ (ਗੁਰੂ) ਗੋਬਿੰਦ ਰਾਏ ਜੀ ਨੂੰ ਭੇਟ ਕਰ ਦਿੱਤਾ। ਦਸਵੇਂ ਪਾਤਸ਼ਾਹ ਨੇ ਸੰਗਤ ਦੇ ਸਹਿਯੋਗ ਨਾਲ ਗੁਰੂ-ਪਿਤਾ ਦੇ ਸੀਸ ਦਾ ਸਸਕਾਰ ਬੜੇ ਅਦਬ ਨਾਲ ਕਰ ਦਿੱਤਾ।

ਦੂਜੇ ਪਾਸੇ ਭਾਈ ਲੱਖੀ ਸ਼ਾਹ ਵਣਜਾਰੇ ਨੇ ਵੀ ਇੱਕ ਵੱਡੀ ਹਿੰਮਤ ਕੀਤੀ। ਇਸ ਹਿੰਮਤ ਦੇ ਸਦਕਾ ਉਹ ਨੌਵੇਂ ਪਾਤਸ਼ਾਹ ਦੇ ਧੜ ਨੂੰ ਆਪਣੇ ਵਪਾਰਕ ਗੱਡੇ ਵਿਚ ਰੱਖ ਕੇ ਆਪਣੇ ਘਰ ਲੈ ਗਿਆ ਅਤੇ ਘਰ ਨੂੰ ਅੱਗ ਲਗਾ ਕੇ ਧੜ ਦਾ ਸਸਕਾਰ ਕਰ ਦਿੱਤਾ। ਇਸ ਸਥਾਨ ਉਪਰ ਅੱਜ ਕੱਲ੍ਹ ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ ਸੁਸ਼ੋਭਿਤ ਹੈ।

ਮਨੁੱਖਤਾ ਦੇ ਇਤਿਹਾਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨੂੰ ਇੱਕ ਅਦੁੱਤੀ ਸ਼ਹੀਦੀ ਵੱਜੋਂ ਪ੍ਰਵਾਨ ਕੀਤਾ ਜਾਂਦਾ ਹੈ। ਕਿਉਂਕਿ ਇਹ ਸ਼ਹਾਦਤ ਕੱਟੜਵਾਦੀ ਕਦਰਾਂ-ਕੀਮਤਾਂ ਨੂੰ ਨਜ਼ਰਅੰਦਾਜ ਕਰਕੇ ਧਾਰਮਿਕ ਸੁਤੰਤਰਤਾ ਅਤੇ ਮਨੁੱਖੀ ਹੱਕਾਂ ਦੀ ਬਰਾਬਰੀ ਹਿੱਤ ਦਿੱਤੀ ਗਈ ਹੈ। ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਾ ਦੇ ਬਰਾਬਰ ਹੀ ਮਿਲਦੀ ਹੈ।

**9417924009**

**********



# ਮਜ਼ਲੂਮਾਂ ਦੇ ਖੈਰ-ਖਵਾਹ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ

-ਅਮਰੀਕ ਸਿੰਘ ਸ਼ੇਰ ਖਾਂ

ਗੁਰੂ ਨਾਨਕ ਪਾਤਸ਼ਾਹ ਦੀ ਨੌਵੀਂ ਜੋਤ ਗੁਰੂ ਤੇਗ ਬਹਾਦਰ ਸਾਹਿਬ ਦੇ ਜੀਵਨ ਨੂੰ ਪੜ੍ਹਦਿਆਂ ਉਹਨਾਂ ਦੇ ਮਹਾਨ-ਕਿਰਦਾਰ ਵਿੱਚੋਂ ਉਹ ਸਭ ਸਦ-ਗੁਣ ਉੱਭਰ ਕੇ ਸਾਹਮਣੇ ਆਉਂਦੇ ਹਨ ਜੋ ਉਹਨਾਂ ਨੂੰ ਇੱਕ ਦੈਵੀ-ਪੁਰਸ਼ ਤੇ ਰੂਹਾਨੀ ਮਸੀਹੇ ਵਜੋਂ ਤਸਲੀਮ ਕਰਦੇ ਹਨ।

ਐਸੇ ਮਹਾਨ ਪਰਉਪਕਾਰੀ ਜਨ ਗੁਰੂ ਤੇਗ ਬਹਾਦਰ ਜੀ ਨੇ 01 ਅਪ੍ਰੈਲ 1621 ਈ: ਨੂੰ ਗੁਰੂ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਅਵਤਾਰ ਧਾਰਿਆ। ਬੇਸ਼ੱਕ ਉਹਨਾਂ ਦਾ ਬਚਪਨ ਦਾ ਨਾਂ ਤਿਆਗ ਮੱਲ ਸੀ ਪਰ ਕਰਤਾਰਪੁਰ ਚ ਮੁਗਲ ਸੈਨਾਪਤੀ ਪੈਂਦੇ ਖਾਂ ਖ਼ਿਲਾਫ ਜਦ ਤਿਆਗ ਮੱਲ ਨੇ ਤੇਗ ਦੇ ਜੌਹਰ ਦਿਖਾਏ ਤਾਂ ਛੇਵੇਂ ਪਾਤਸ਼ਾਹ ਨੇ ਆਪ ਦਾ ਨਾਂ 'ਤੇਗ ਬਹਾਦਰ' ਰੱਖ ਦਿੱਤਾ। ਛੇਵੇਂ ਪਾਤਸ਼ਾਹ ਦੇ ਜੋਤੀ-ਜੋਤਿ ਸਮਾਉਣ ਤੋਂ ਬਾਦ ਗੁਰੂ ਹਰਿ ਰਾਇ ਸਾਹਿਬ ਨੂੰ ਗੁਰਗੱਦੀ ਦੀ ਦਾਤ ਮਿਲੀ ਤਾਂ ਆਪ ਜੀ ਨੇ ਸਭ ਤੋਂ ਪਹਿਲਾਂ ਅੱਗੇ ਵਧ ਕੇ ਸੱਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਨੂੰ ਮੱਥਾ ਟੇਕਿਆ। ਆਪ ਨੇ ਆਪਣਾ ਅਗਲੇਰਾ ਬਹੁਤਾ ਸਮਾਂ ਬਿਆਸ ਦੇ ਕਿਨਾਰੇ ਵੱਸੇ ਹੁਸੀਨ ਨਗਰ 'ਬਾਬਾ ਬਕਾਲਾ' ਵਿਖੇ ਹੀ ਬਿਤਾਇਆ।

ਜਦ ਅੱਠਵੇਂ ਪਾਤਸ਼ਾਹ ਦਿੱਲੀ ਵਿੱਚ ਚੇਚਕ ਰੋਗੀਆਂ ਦੀ ਸੇਵਾ ਕਰਦੇ ਹੋਏ ਖੁਦ ਇਸ ਬੀਮਾਰੀ ਦੀ ਜਦ 'ਚ ਆ ਗਏ ਤਾਂ ਉਹਨਾਂ ਨੇ ਗੁਰਗੱਦੀ ਦਾ ਇਸ਼ਾਰਾ 'ਬਾਬਾ ਬਕਾਲੇ' ਕਹਿ ਕੇ ਦੇ ਦਿੱਤਾ। ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਦ ਆਪ ਸੱਤਵੇਂ-ਅੱਠਵੇਂ ਪਾਤਸ਼ਾਹ ਦੀ ਕਰਮ-ਭੂਮੀ ਕੀਰਤਪੁਰ ਆ ਗਏ। ਜੂਨ 1665 ਈ: ਵਿੱਚ ਸਤਲੁਜ ਦੇ ਕਿਨਾਰੇ ਪਹਾੜੀ ਜ਼ਿਲ੍ਹੇ ਬਿਲਾਸਪੁਰ ਦੇ ਰਾਜੇ ਤੋਂ ਪਿੰਡ ਮਾਖੋਵਾਲ ਦੀ ਕੁਝ ਜ਼ਮੀਨ ਖਰੀਦ ਕੇ ਇੱਕ ਨਗਰ 'ਚੱਕ ਨਾਨਕੀ' ਵਸਾ ਦਿੱਤਾ ਜਿਸ ਨੂੰ ਬਾਦ ਵਿੱਚ ਦਸਮ ਪਿਤਾ ਨੇ ਅਨੰਦਗੜ੍ਹ ਕਿਲਾ ਉਸਾਰ ਕੇ ਅਨੰਦਪੁਰ ਸਾਹਿਬ ਵਜੋਂ ਜਗਤ ਪ੍ਰਸਿੱਧ ਕਰ ਦਿੱਤਾ।

ਇੱਥੇ ਹੀ ਕਸ਼ਮੀਰੀ ਪੰਡਤ ਆਪ ਜੀ ਦੀ ਸ਼ਰਨ ਵਿੱਚ ਆਏ ਤੇ ਮੁਗਲਾਂ ਦੁਆਰਾ ਧੱਕੇ ਨਾਲ ਧਰਮ ਪਰਿਵਰਤਨ ਕਰਾਏ ਜਾਣ ਸੰਬੰਧੀ ਦੱਸਿਆ। ਕਸ਼ਮੀਰੀ ਪੰਡਤਾਂ ਦੀ ਫਰਿਆਦ ਸੁਣਨ ਤੋਂ ਬਾਦ ਗੁਰੂ ਸਾਹਿਬ ਨੇ ਸਭ ਮੋਹਰੀ ਸਿੱਖਾਂ ਨਾਲ ਗਹਿਨ ਵਿਚਾਰ-ਵਟਾਂਦਰਾ ਕੀਤਾ। ਆਖਰ ਗੁਰੂ ਸਾਹਿਬ ਨੇ ਫੈਸਲਾ ਸੁਣਾਇਆ ਕਿ ਮੁਗਲ ਹਕੂਮਤ ਵਿਰੁੱਧ ਡਟੇ ਬਗੈਰ ਪਨਾਹ ਲੈਣ ਲਈ ਆਏ ਫਰਿਆਦੀਆਂ ਦੀ ਸਹਾਇਤਾ ਨਹੀਂ ਹੋ ਸਕਦੀ।

ਗੁਰੂ ਜੀ ਜੁਲਾਈ 1675 ਈ: ਨੂੰ ਬਾਲਕ ਗੋਬਿੰਦ ਰਾਇ ਨੂੰ ਗੁਰਗੱਦੀ ਸੌਂਪ ਦਿੱਲੀ ਵੱਲ ਚੱਲ ਪਏ। ਮੁਗਲ ਹਕੂਮਤ ਨੂੰ ਵੀ ਗੁਰੂ ਸਾਹਿਬ ਨੇ ਆਪਣੇ ਫੈਸਲੇ ਤੋਂ ਅਗਾਊਂ ਹੀ ਜਾਣੂੰ ਕਰਵਾ ਦਿੱਤਾ। ਰਸਤੇ ਵਿੱਚ ਮਲਕ ਪੁਰ ਰੰਗੜਾਂ (ਨੇੜੇ ਰੋਪੜ) ਦੇ ਸਥਾਨ ਤੇ ਮਿਰਜ਼ਾ ਨੂਰ ਮੁਹੰਮਦ ਖਾਨ ਨੇ ਗੁਰੂ ਸਾਹਿਬ ਨੂੰ ਗ੍ਰਿਫਤਾਰ ਕੀਤਾ ਤੇ ਆਖਰ ਦਿੱਲੀ ਔਰੰਗਜ਼ੇਬ ਦੇ ਸਾਹਵੇਂ ਪੇਸ਼ ਕੀਤਾ ਗਿਆ। ਆਪ ਜੀ ਸਾਹਵੇਂ ਕੋਈ ਕਰਾਮਾਤ ਦਿਖਾਉਣ, ਇਸਲਾਮ ਕਬੂਲ ਕਰਨ ਤੇ ਜਾਂ ਫਿਰ ਮੌਤ ਦਾ ਰਸਤਾ ਚੁਣਨ ਦੀ ਸ਼ਰਤ ਰੱਖੀ ਗਈ। ਆਪ ਜੀ ਦੇ ਸਾਥੀਆਂ ਭਾਈ ਮਤੀ ਦਾਸ ਜੀ ਨੂੰ ਗੁਰੂ ਜੀ ਦੇ ਸਨਮੁੱਖ ਆਰੇ ਨਾਲ ਚੀਰ ਦਿੱਤਾ ਗਿਆ, ਭਾਈ ਸਤੀ ਦਾਸ ਨੂੰ ਰੂੰ ਵਿੱਚ ਲਪੇਟ ਕੇ ਜਿੰਦਾ ਜਲਾ ਦਿੱਤਾ ਗਿਆ। ਭਾਈ ਦਿਆਲਾ ਜੀ ਨੂੰ ਗਰਮ ਪਾਣੀ ਦੀ ਉੱਬਲਦੀ ਦੇਗ ਵਿੱਚ ਬਿਠਾ ਕੇ ਸ਼ਹੀਦ ਕਰ ਦਿੱਤਾ ਗਿਆ ਪਰ ਗੁਰੂ ਜੀ ਦੇ ਸਾਹਵੇਂ ਸ਼ਹੀਦ ਹੁੰਦੇ ਗੁਰਸਿੱਖਾਂ ਨੇ ਕਿਸੇ ਵੀ ਤਰ੍ਹਾਂ ਆਪਣਾ ਸਿਦਕ ਨਹੀਂ ਡੁਲਾਇਆ। ਇਤਿਹਾਸਕਾਰਾਂ ਮੁਤਾਬਕ ਆਖਰ 11 ਨਵੰਬਰ 1675 ਈ: ਨੂੰ ਚਾਂਦਨੀ ਚੌਕ ਚ ਆਪ ਜੀ ਦਾ ਸੀਸ ਧੜ ਨਾਲੋਂ ਅਲੱਗ ਕਰ ਦਿੱਤਾ ਗਿਆ।

ਉਪਰੋਕਤ ਸਮੁੱਚੇ ਵਰਤਾਰੇ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਉੱਪਰ ਬੇਸ਼ੱਕ ਜ਼ੁਲਮ ਢਾਹੁਣ ਵਾਲੇ ਜਾਬਰ ਵੀ ਅਣਗਿਣਤ ਸਨ ਪਰ ਉਹਨਾਂ ਤੋਂ ਆਪਾ ਵਾਰਨ ਵਾਲੇ ਸਿਦਕੀਆਂ ਦੀ ਕਤਾਰ ਵੀ ਕੋਈ ਛੋਟੀ ਨਹੀਂ ਸੀ। ਆਓ! ਨੌਵੇਂ ਪਾਤਸ਼ਾਹ ਦੀ ਕਿਸੇ ਦੂਜੇ ਧਰਮ ਦੇ ਵਿਸ਼ਵਾਸਾਂ ਨੂੰ ਬਚਾਉਣ ਲਈ ਦਿੱਤੀ ਕੁਰਬਾਨੀ ਤੋਂ ਪ੍ਰੇਰਨਾ ਲੈਂਦਿਆਂ ਹਮੇਸ਼ਾ ਨਿਰਦੋਸ਼ ਤੇ ਮਜ਼ਲੂਮ ਦਾ ਪੱਖ ਲੈਣ ਦੀ ਹਿੰਮਤ ਜੁਟਾਉਂਦੇ ਰਹੀਏ। ਅਜਿਹਾ ਕਰਦਿਆਂ ਭਾਵੇਂ ਜਿੰਨੀਆਂ ਮਰਜ਼ੀ ਔਕੜਾਂ ਆਉਣ, ਗੁਰੂ ਸਾਹਿਬ ਸਾਡੇ ਲਈ 'ਸਦਾ ਅੰਗ ਸੰਗੇ' ਰਹਿਣਗੇ।

98157-58466

**********



# ਸਾਕਾ ਸਰਹਿੰਦ-ਜਦੋਂ ਧਰਤੀ ਮਾਂ ਨੇ ਵੀ ਲੰਮਾ ਹਾਉਕਾ ਭਰਿਆ ਹੋਵੇਗਾ !

ਡਾ. ਹਰਚੰਦ ਸਿੰਘ ਸਰਹਿੰਦੀ

ਸਿੱਖ ਕੌਮ ਉਸ ਫੌਲਾਦ ਦੀ ਉਪਜ ਹੈ, ਜਿਸ ਨੂੰ ਸੈਂਕੜੇ ਵਰ੍ਹੇ ਕਠਾਲੀ ਵਿੱਚ ਪਾ ਕੇ ਅਤੇ ਮਘਦੀ ਭੱਠੀ ਵਿੱਚ ਰੱਖ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ-ਮੌਤ ਦਾ ਉਹ ਕਿਹੜਾ ਢੰਗ ਹੋਵੇਗਾ, ਜੋ ਸਮੇਂ ਦੇ ਜਾਬਰ ਹੁਕਮਰਾਨਾਂ ਵਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਸ਼ਹਾਦਤ ਦੀਆਂ ਉਪਰੋਥਲੀ ਵਾਪਰੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਜ਼ੰਗਾਲ ਲੱਗੇ ਲੋਹੇ ਨੂੰ ਫੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ ਜਾਂ ਇਉਂ ਕਹਿ ਲਵੋ ਕਿ ਤੱਤੀਆਂ ਤਵੀਆਂ ਨੇ, ਉੱਬਲਦੀਆਂ ਦੇਗਾਂ ਨੇ, ਆਰਿਆ ਦਿਆਂ ਦੰਦਿਆਂ ਨੇ, ਚਰਖ਼ੜੀਆਂ ਦਿਆਂ ਹੁਲਾਰਿਆਂ ਨੇ, ਰੰਬੀਆਂ ਦੀਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖ਼ਦੇ ਹੋਏ ਲਾਲ ਗਰਮ ਜੰਬੂਰਾਂ ਨੇ ਅਤੇ ਕੱਟੜਵਾਦੀਆਂ ਵਲੋਂ ਸਮੇਂ-ਸਮੇਂ ਸਿਰ ਖੇਡੀ ਖ਼ੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ-ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ ਜੀਵਨ ਬਖਸ਼ਿਆ, ਸਹੀ ਜੀਵਨ ਜਾਂਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਇਸ ਤਰ੍ਹਾਂ ਪਿਛਲੇ ਤਿੰਨ ਸੌ ਸਾਲਾਂ ਦਾ ਸਿੱਖ ਇਤਿਹਾਸ ਲਹੂ ਨਾਲ ਲਥਪਥ ਹੈ, ਜਾਂ ਕਹਿ ਲਵੋਂ ਕਿ ਸਿੱਖਾਂ ਨੇ ਇਤਿਹਾਸ ਦੇ ਹਰ ਅੰਗ ਨੂੰ ਆਪਣੇ ਲਹੂ ਨਾਲ ਸ਼ਿੰਗਾਰਿਆ ਹੈ। ਸਾਕਾ ਸਰਹਿੰਦ ਇਸ ਸ਼ਿੰਗਾਰ ਲੜੀ ਦਾ ਸਭ ਤੋਂ ਵੱਧ ਕੀਮਤੀ ਮਣਕਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ ਹੋਵੇਗਾ ਕਿ ਪਿਛਲੇ ਤਿੰਨ ਸੌ ਸਾਲਾਂ ਦੌਰਾਨ ਜੋ ਤਸੀਹੇ ਤੇ ਤਬਾਹੀ ਦੇ ਤੂਫਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ, ਉਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕੰਬਾਊ ਘਟਨਾ (ਸਾਕਾ ਸਰਹਿੰਦ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ। ਕਿਉਂਕਿ ਇਸ ਘਟਨਾ ਨੇ ਸਿੱਖ ਸੋਚ ਤੇ ਫਲਸਫੇ ਨੂੰ ਨਵੀਆਂ ਨਕੋਰ ਸੇਧਾਂ ਦਿੱਤੀਆਂ ਅਤੇ ਮੁਗਲਾਂ ਦੀ ਤਬਾਹੀ ਲਈ ਰਾਹ ਪੱਧਰਾ ਕੀਤਾ। ਇਤਿਹਾਸ ਗਵਾਹ ਹੈ ਕਿ ਸਾਕਾ ਸਰਿਹੰਦ ਦੀ ਕੁੱਖ ਵਿਚੋਂ ਇੱਕ ਉਦਮੀ, ਉਤਸ਼ਾਹੀ, ਸਿਦਕੀ ਤੇ ਆਤਮ-ਵਿਸ਼ਵਾਸ਼ੀ ਕੌਮ ਦਾ ਜਨਮ ਹੋਇਆ ਜਾਂ ਇਉਂ ਕਹਿ ਲਵੋ ਕਿ ਸ਼ਹਾਦਤ ਦੀ ਇਸ ਅਦੁੱਤੀ ਘਟਨਾ ਨੇ ਕੌਮ ਦੀਆਂ ਰਗਾਂ ਵਿੱਚ ਬਾਰੂਦੀ ਸ਼ਕਤੀ ਦਾ ਸੰਚਾਰ ਕੀਤਾ ਅਤੇ ਦੇਸ਼ ਤੇ ਕੌਮ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਮੌਤ ਦਾ ਨੰਗਾ ਨਾਚ ਨੱਚਿਆ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾਂ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਸਿੱਖਾਂ ਲਈ ਸ਼ਕਤੀ ਦਾ ਇੱਕ ਸੋਮਾ ਹੋ ਨਿੱਬੜੀ। ਦੂਜਾ, ਇਸ ਘਟਨਾ ਨੇ ਸਿੱਖਾਂ ਨੂੰ ਸਹਿਣਸ਼ੀਲਤਾ ਤੇ ਠਰ੍ਹਮੇ ਤੋਂ ਕੰਮ ਲੈਂਦਿਆਂ, ਲੰਮੀ ਲੜਾਈ ਲੜਨ ਦੀ ਜਾਂਚ ਸਿਖਾਈ ਅਤੇ "ਨਿਸਚੈ ਕਰ ਆਪਨੀ ਜੀਤ ਕਰੋ" ਦਾ ਸਬਕ ਕੰਠ ਕਰਵਾਇਆ। ਤੁਸੀਂ ਵੇਖੋਗੇ ਕਿ ਸਾਕਾ ਸਰਹਿੰਦ ਤੋਂ ਥੋੜ੍ਹੇ ਅਰਸੇ ਬਾਅਦ ਹੀ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿੱਤਰੇ ਤਾਂ ਤਖ਼ਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਖ਼ੈਰ !

ਆਉ ! ਇਤਿਹਾਸ ਦੀਆਂ ਗਲੀਆਂ ਵਿੱਚ

ਘੁੰਮਦਿਆਂ ਅਤੇ ਇਤਿਹਾਸਕ ਦਸਤਵੇਜਾਂ ਦੇ ਅੰਗ-ਸੰਗ ਤੁਰਦਿਆਂ, ਸਾਕਾ ਸਰਹਿੰਦ ਦੇ ਵੱਖ-ਵੱਖ ਪਹਿਲੂਆਂ 'ਤੇ ਝਾਤ ਮਾਰਦਿਆਂ, ਉਸ ਸਥਾਨ 'ਤੇ ਪਹੁੰਚੀਏ ਜਿਥੇ ਬਾਬਾ ਬੰਦਾ ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ, ਯਾਨੀ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦੀ ਮੰਦਭਾਗੀ ਘਟਨਾ, ਮੁਗਲ ਹਕੂਮਤ ਵਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇਕ ਅਜਿਹੀ ਬੱਜਰ ਗਲਤੀ ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਹੇ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜ਼ਿਆਦਾ ਕਠੋਰ ਉਪੱਦਰ ਅਤੇ ਨਿਰਦਈ ਅਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖਤ ਸੀ।" ਜੇਮਜ਼ ਬ੍ਰਾਊਨ ਨੇ ਇਸ ਘਟਨਾ ਪ੍ਰਤੀ ਸਿੱਖਾਂ ਦੀ ਲੀਰੋ-ਲੀਰ ਹੋਈ ਮਾਨਸਿਕਤਾ ਦਾ ਸਹੀ ਵਿਸ਼ਲੇਸ਼ਣ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਹੀ ਸੀ ਕਿ ਸ਼ਹਾਦਤ ਦੀ ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹੁਕਮਤ ਵਿਰੁੱਧ ਗੁੱਸੇ ਤੇ ਨਫਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਇਸ ਘਟਨਾ ਦੇ ਸਿੱਖ ਮਨਾਂ 'ਤੇ ਉਕਰੇ ਗੂੜੇ ਜ਼ਖ਼ਮਾਂ ਦੀ ਚੀਸ ਨੂੰ ਅੱਜ ਵੀ ਸਹਿਜੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇਕ ਲਹੂ-ਭਿੱਜਿਆ ਕਾਂਡ ਸਾਡੇ ਜਿਹਨ ਵਿੱਚ ਉੱਭਰ ਆਉਂਦਾ ਹੈ, ਯਾਨੀ ਸਰਹਿੰਦ ਦੀ 'ਖ਼ੂਨੀ-ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਦਰਅਸਲ ਇਸ ਅੱਤਿਆਚਾਰ ਪ੍ਰਤੀ ਗੁੱਸੇ ਤੇ ਨਫਰਤ ਦੀ ਲਾਟ ਜੀਵਨ ਭਰ ਹਰ ਸਿੱਖ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। ਸ਼ਾਇਦ, ਸਿੱਖ ਹਿਰਦਿਆਂ ਅੰਦਰ ਨਿਰੰਤਰ ਬਲਦੀ ਇਸ ਲਾਟ ਸਦਕਾ ਹੀ ਸਿੱਖ ਇਤਿਹਾਸ, ਅਣਮਨੁੱਖੀ ਕਾਰੇ ਕਰਨ ਵਾਲਿਆਂ ਨੂੰ ਕਦੇ ਨਹੀਂ ਬਖ਼ਸ਼ਦਾ। ਖ਼ੈਰ !

ਆਉ ! ਸਾਕਾ ਸਰਹਿੰਦ ਅਤੇ ਇਸ ਨਾਲ ਜੁੜੀਆਂ ਮਹੱਤਵਪੂਰਨ ਘਟਨਾਵਾਂ ਨੂੰ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਸਾਕਾ ਸਰਹਿੰਦ ਦੀ ਲੜੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਨੇ ਦਸੰਬਰ, 1704 ਈ: ਨੂੰ ਆਪਣੇ ਪਰਿਵਾਰ ਅਤੇ ਲਗਪਗ 1500 ਸਿੱਖਾਂ ਸਮੇਤ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਕੇ ਰੋਪੜ ਵੱਲ ਕੂਚ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਮੁਗਲ ਤੇ ਪਹਾੜੀ ਰਾਜਿਆਂ ਦੀਆਂ ਫ਼ੂਜਾਂ ਨਾਲ ਘਮਸਾਨ ਦਾ ਯੁੱਧ ਹੋਇਆ। ਇਸ ਮੌਕੇ, ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫਤਹਿ ਸਿੰਘ (7 ਸਾਲ) ਵਹੀਰ ਨਾਲੋਂ ਨਿਖੜ ਜਾਂਦੇ ਹਨ। ਗੁਰੂ ਘਰ ਦਾ ਰਸੋਈਆਂ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਆਪਣੇ ਘਰ ਲੈ ਗਿਆ। ਇਥੋਂ ਗੰਗੂ ਵਲੋਂ ਮੁਖ਼ਬਰੀ ਕਰਨ 'ਤੇ ਮੋਰਿੰਡੇ ਦਾ ਕੋਤਵਾਲ, ਮਾਤਾ ਗੁਜਰੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਕੇ 23 ਦਸੰਬਰ, 1704 ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਹਵਾਲੇ ਕਰ ਦਿੱਤਾ। ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤੱਕ ਠੰਢੇ ਬੁਰਜ ਵਿੱਚ ਨਜਰਬੰਦ ਕਰ ਦਿੱਤਾ ਗਿਆ।

ਗੁਰੂ ਘਰ ਦੇ ਇੱਕ ਸ਼ਰਧਾਲੂ ਬਾਬਾ ਮੋਤੀ ਰਾਮ ਮਹਿਰਾ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਰਾਤ ਵੇਲੇ ਬੜੇ ਨਾਟਕੀ ਢੰਗ ਨਾਲ ਠੰਢੇ ਬੁਰਜ ਵਿੱਚ ਦਾਖਲ ਹੋ ਕੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਛਕਾਇਆ। ਬਾਬਾ ਮੋਤੀ ਰਾਮ ਮਹਿਰਾ ਦਾ ਇਹ ਕਾਰਨਾਮਾ, ਸਿੱਖ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਦਰਜ ਹੈ। 24 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ

ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ।

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਪਰ ਸਾਹਿਬਜ਼ਾਦਿਆਂ ਨੇ ਸਪੱਸ਼ਟ ਸ਼ਬਦਾਂ ਵਿੱਚ ਆਪਣਾ ਫੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਨਹੀਂ ਵੇਚਣਾ ਚਾਹੁੰਦੇ। ਕੋਈ ਵਾਹ ਨਾ ਚਲਦੀ ਵੇਖ ਕੇ, ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫੈਸਲਾ ਆਖਰ ਦੇ ਹੀ ਦਿੱਤਾ (ਅਤੇ ਨਾਲ ਹੀ ਆਪਣੀ ਮੌਤ ਦੇ ਵਰੰਟਾਂ 'ਤੇ ਵੀ 'ਹਾਅ ਦਾ ਨਾਅਰਾ' ਮਾਰਿਆ, ਜਿਸ ਲਈ ਸਿੱਖ ਉਸ ਦੇ ਸਦਾ ਰਿਣੀ ਰਹਿਣਗੇ।

ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਿਸ ਬਾਰੇ ਕਿਸੇ ਉਰਦੂ ਸ਼ਾਇਰ ਦੀ ਜ਼ੁਬਾਨੀ ਕਿਹਾ ਜਾ ਸਕਦਾ ਹੈ:

"ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ,
ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"

ਮਾਸੂਮ ਜਿੰਦਾਂ ਨੂੰ ਕੰਧ ਵਿੱਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਪ੍ਰਸਿੱਧ ਵਿਦਵਾਨ ਤੇ ਖੋਜੀ ਪ੍ਰੋ: ਹਰਬੰਸ ਸਿੰਘ ਆਪਣੀ ਪੁਸਤਕ 'ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾ 121 ਉੱਤੇ ਲਿਖਦਾ ਹੈ ਕਿ "ਇਸੇ ਬੇਹੋਸ਼ੀ ਦੀ ਹਾਲਤ ਵਿੱਚ ਸਾਹਿਬਜ਼ਾਦਿਆਂ ਨੂੰ ਵਾਪਿਸ ਜੇਲ੍ਹ ਵਿੱਚ ਲੈ ਜਾਇਆ ਗਿਆ, ਜਿਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।" 26 ਦਸੰਬਰ ਨੂੰ ਚੁੱਪ ਵਰਤੀ ਰਹੀ।

27 ਦਸੰਬਰ ਨੂੰ ਤੀਜੀ ਤੇ ਅੰਤਮ ਪੇਸ਼ੀ ਵੇਲੇ ਵੀ ਇਸਲਾਮ ਕਬੂਲ ਕਰਨ ਦੀ ਉਹੋ ਰਟ ਦੁਹਰਾਈ ਗਈ, ਪਰ ਸਾਹਿਬਜ਼ਾਦੇ ਸ਼ਾਂਤ ਤੇ ਅਡੋਲ ਰਹੇ। ਅੰਤ, ਸੂਬੇਦਾਰ ਨੇ ਆਪਣੀ 'ਹਾਰ ਕਬੂਲ ਕਰਦਿਆਂ' ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਸਮਾਣੇ ਦੇ ਜੱਲਾਦਾਂ, ਸਾਸ਼ਲ ਬੇਗ ਤੇ ਬਾਸ਼ਲ ਬੇਗ ਨੇ, ਉਮਰ ਦੇ ਲਿਹਾਜ਼ ਨਾਲ ਵਾਰੀ-ਵਾਰੀ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ (ਅਤੇ ਨਾਲ ਹੀ ਮੁਗਲ ਹਕੂਮਤ ਦੀਆਂ ਜੜ੍ਹਾਂ 'ਤੇ ਦੋ ਮਾਰੂ ਟੱਕ ਵੀ ਮਾਰ ਦਿੱਤੇ)। ਇਹੋ ਤੱਥ ਪ੍ਰੋ: ਹਰਬੰਸ ਸਿੰਘ ਦੇ ਸ਼ਬਦਾਂ ਵਿੱਚ "They (Sahibzadas) were slain in the order of their ages by the sword of a ghilzai executioner" ਬਹੁ-ਸੰਮਤੀ ਇਤਿਹਾਸਕਾਰ ਉਕਤ ਤੱਥ ਦ ਪੁਸ਼ਟੀ ਕਰਦੇ ਹਨ। ਸਿੱਖ ਪੰਥ ਦਾ ਮਹਾਨ ਵਿਦਵਾਨ ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਲਿਖਦਾ ਹੈ:

ਦੈ ਗੋਡੇ ਹੇਠ, ਕਰ ਜ਼ਿਬਹ ਡਾਰੇ॥
ਤੜਫ, ਤੜਫ ਗਈ ਜਿੰਦ ਉਡਾਇ॥

(ਜ਼ਿਬਹ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਛੁਰੀ ਨਾਲ ਹਲਾਲ ਕਰਨਾ।) ਮੁੱਕਦੀ ਗੱਲ, ਸਾਹਿਬਜ਼ਾਦਿਆਂ ਨੂੰ ਕਿਸੇ ਤੇਜ਼ ਧਾਰ ਹਥਿਆਰ ਨਾਲ ਸ਼ਹੀਦ ਕੀਤਾ ਗਿਆ। ਸੋ, ਇਹ ਧਾਰਨਾ ਬੇਬੁਨਿਆਦ ਹੈ ਕਿ ਸਾਹਿਸ਼ਜਾਦੇ, ਦੀਵਾਰ ਵਿੱਚ ਚਿਣਵਾਏ ਜਾਣ ਦੇ ਸਿੱਟੇ ਵਜੋਂ ਦਮ ਘੁਟਣ ਕਾਰਨ ਸ਼ਹੀਦ ਹੋ ਗਏ ਸਨ। ਮਾਤਾ ਗੁਜਰੀ ਬਿਰਧ ਅਵਸਥਾ ਕਾਰਨ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਤੇ ਮੁੜ ਹੋਸ਼ ਵਿੱਚ ਨਾ ਆਏ। ਗੁਰੂ ਘਰ ਦੇ ਉਪਾਸ਼ਕ ਦੀਵਾਨ ਟੋਡਰ ਮੱਲ ਨੇ ਇਨ੍ਹਾਂ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ।

ਨਵੇਂ ਇਤਿਹਾਸ ਦੀ ਸਿਰਜਣਾ: ਇਹ ਸਾਕਾ ਸਰਹਿੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸ਼ਾਂਤੀ ਮੱਠ ਨੂੰ ਅਲਵਿਦਾ ਆਖ, ਦੋਸ਼ੀਆਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਣ ਲਈ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਤੇ ਤੌਰ 'ਤੇ ਉਭਰ ਕੇ ਸਾਹਮਣੇ ਆਇਆ। ਜਿੱਤਾਂ ਦੇ ਇੱਕ ਲੰਮੇਂ ਸਿਲਸਿਲੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ-ਸਰਹਿੰਦ ਵੱਲ ਵਾਗਾਂ ਮੋੜੀਆਂ। 12 ਮਈ 1710 ਈ: ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ ਫੈਸਲਾਕੁੰਨ ਯੁੱਧ ਹੋਇਆ। ਇਸ ਯੁੱਧ ਵਿੱਚ ਸਾਕਾ ਸਰਹਿੰਦ ਦਾ, ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ ਅਤੇ ਮੈਦਾਨ ਸਿੱਖਾਂ ਦੇ ਹੱਥ ਆਇਆ। 14 ਮਈ 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ

ਬਾਕੀ 37 ਪੰਨੇ 'ਤੇ



# ਉਹ ਕਿਹੜਾ ਬੂਟਾ ਹੈ-ਹਰ ਥਾਂ ਜੋ ਪਲਦਾ ਹੈ

**-ਸੰਪੂਰਨ ਸਿੰਘ**

ਮੇਜਰ ਕਿਰਪਾਲ ਸਿੰਘ, ਮੇਰੇ ਬਾਲਪਨ ਵੇਲੇ ਦੇ ਸਾਥੀ ਸਨ। ਪਹਿਲੀ ਦਫ਼ਾ, ਸੰਨ 1938 ਵਿੱਚ ਜਦੋਂ ਮੈਨੂੰ ਉਹ ਮਿਲੇ ਸੀ ਤਾਂ, ਉਦੋਂ ਮੇਰੇ ਪਿਤਾ ਜੀ ਦਾ ਤਬਾਦਲਾ ਰਜ਼ਮਕ ਛਾਉਣੀ (NWFP) ਤੋਂ ਡੇਰਾ ਇਸਮਾਈਲ ਖਾਨ ਦਾ ਹੋਇਆ ਸੀ। ਪਾਪਾ ਮੇਰੇ ਪੇਸ਼ੇ ਤੋਂ ਡਾਕਟਰ ਸਨ। ਉਹ ਲਾਹੌਰ ਮੈਡੀਕਲ ਕਾਲਜ ਤੋਂ 1926 ਵਿੱਚ ਡਾਕਟਰੀ (MBBS) ਦੀ ਡਿਗਰੀ ਲੈ ਕੇ, ਪਹਿਲਾਂ, ਕੋਹਾਟ (NWFP) ਵਿੱਚ, ਫਿਰ ਅਗੇ ਚੱਲ ਕੇ 'ਰਜ਼ਮਕ' ਛਾਉਣੀ ਜੋ ਕਬਾਇਲੀ ਇਲਾਕੇ ਵਿੱਚ ਹੈ ਉਥੇ ਅਸਿਸਟੈਂਟ ਮੈਡੀਕਲ ਅਫ਼ਸਰ ਨਿਯੁਕਤ ਰਹੇ, ਅਤੇ ਫਿਰ ਸੰਨ 1938 ਵਿੱਚ ਪਿਤਾ ਜੀ ਨੂੰ ਡੇਰਾ ਇਸਮਾਈਲ ਖਾਂ (NWFP) ਦੀ ਬਦਲੀ ਨਸੀਬ ਹੋਈ ਸੀ। (D.I. Khan was a peace Station)| ਕੋਹਾਟ ਅਤੇ ਰਜ਼ਮਕ ਵਿੱਚ ਕਬਾਇਲੀ ਗਤੀਵਿਧੀਆਂ ਕਾਰਨ ਇਥੇ ਅਸਾਂਤੀ ਬਣੀ ਰਹਿੰਦੀ ਸੀ। D.I. Khan ਵਿੱਚ ਹੀ ਮੇਰੀ ਮੁਲਾਕਾਤ, 'ਪਾਲੀ' ਨਾਲ ਹੋਈ ਸੀ। (ਪਾਲੀ ਉਸਦੇ ਬਚਪਨ ਦਾ ਨਾਂ ਸੀ, ਉਸਦਾ ਪੂਰਾ ਨਾਮ ਕਿਰਪਾਲ ਸਿੰਘ ਸੀ) ਉਸਦੇ ਡੈਡੀ ਅਲੀਗੜ੍ਹ ਤੋਂ ਬੀ.ਐਸ.ਸੀ, ਬੀ.ਟੀ. ਪਾਸ ਕਰਕੇ D.I. Khan ਦੇ Govt. High School ਵਿੱਚ ਸਾਇੰਸ ਮਾਸਟਰ ਨਿਯੁਕਤ ਸਨ। ਮੇਰੀ ਤੇ 'ਪਾਲੀ' ਦੀ ਦੋਸਤੀ ਦੀ ਸ਼ੁਰੂਆਤ D.I. Khan ਵਿੱਚ ਪ੍ਰਾਇਮਰੀ ਸਕੂਲ ਦੀ ਪੜ੍ਹਾਈ ਵੇਲੇ ਤੋਂ ਹੀ ਸ਼ੁਰੂ ਹੋਈ ਸੀ, ਤੇ ਫਿਰ ਕਦੀ ਕਦਾਈਂ, ਜਦੋਂ ਮੇਰੇ ਪਾਪਾ ਜੀ, ਸਰਕਾਰੀ ਟੂਰ ਤੇ 'ਕੋਹਾਟ', ਸਾਰਾਗੜ੍ਹੀ, ਮਿਰਨ ਸ਼ਾਹ, ਰਜ਼ਮਕ ਆਦਿ ਕਬਾਇਲੀ ਪਿੰਡਾ ਵਿੱਚ ਜਾਂਦੇ, ਤਾਂ ਅਸੀਂ ਦੋਹੇ ਮਿੱਤਰ ਵੀ ਉਹਨਾਂ ਦੇ ਨਾਲ ਸੈਰ ਸਪਾਟੇ ਲਈ ਚਲੇ ਜਾਂਦੇ ਸੀ। ਉਦੋਂ ਤੋਂ ਅਸੀਂ ਹੋਰ ਪੱਕੇ ਯਾਰ ਬਣਦੇ ਗਏ ਸਾਂ।

ਕਬਾਇਲਿਆਂ ਦੀ ਰਹਿਣੀ ਬਹਿਣੀ ਤੋਂ ਅਸੀਂ ਬੜੇ ਪ੍ਰਭਾਵਤ ਹੋਏ ਸਾਂ। ਧਰਮ ਅਥਵਾ ਮਜ਼੍ਹਬ ਪ੍ਰਤੀ ਉਨ੍ਹਾਂ ਦਾ ਡੂੰਘਾ ਝੁਕਾਓ, ਅਸੀਂ ਉਦੋਂ ਨੇੜਿਓਂ ਤੱਕਿਆ ਹੈ। ਉਥੇ, ਨੇਕੀ ਰਾਮ ਨਾਉਂ ਦੇ ਇੱਕ ਲਾਲਾ ਜੀ ਦੀ ਹੱਟੀ ਸੀ। ਨੇਕੀ ਰਾਮ ਨੇ, ਦਸ ਚਟਾਈਆਂ ਭਾਵ ਮੁਸਲੇ, ਇਨ੍ਹਾਂ ਕਬਾਇਲੀਆਂ ਲਈ, ਉਚੇਚੇ ਤੌਰ ਤੇ ਰੱਖੇ ਸੀ। ਅਜ਼ਾਨ ਦੀ ਅਵਾਜ਼ ਸੁਣਦੇ ਹੀ, ਸਾਰਾਗੜ੍ਹ ਦੇ ਵਾਸੀ, ਲਾਲਾ ਜੀ ਦੀ ਹੱਟ ਤੋਂ ਚਟਾਈ ਚੁੱਕ ਕੇ, ਜਿਥੇ ਜਗ੍ਹਾਂ ਮਿਲੇ, ਉਥੇ ਹੀ ਵਿਛਾ ਲਿੰਦੇ ਤੇ ਉਸ ਪਰ ਖੜ੍ਹੇ ਹੋ ਕੇ ਅਲ੍ਹਾ ਪਾਕ ਨੂੰ ਯਾਦ ਕਰਨ ਲਈ, "ਨਮਾਜ਼" ਕਰਦੇ ਅਤੇ ਦਿਨ ਵਿੱਚ ਪੰਜ ਵਾਰੀ ਉਹ ਆਪਣੇ ਇਸ਼ਟ ਨੂੰ ਯਾਦ ਕਰਦੇ। ਉਹ ਉੱਠਦੇ ਫਿਰ 'ਦੋ ਜਾਨੂੰ' ਭਾਵ ਗੋਡਿਆਂ ਭਾਰ ਹੁੰਦੇ ਅਤੇ ਫਿਰ ਝੁਕ ਕੇ ਸਿਜਦੇ ਵਿੱਚ ਗਿਰ ਜਾਂਦੇ-ਮੱਥਾ ਟੇਕਦੇ। ਜਦੋਂ ਅਸੀਂ ਪਾਪਾ ਨਾਲ ਘੁੰਮਣ ਜਾਂਦੇ ਸਾਂ ਤਾਂ ਉਸ ਸਮੇਂ ਸਾਡੀ ਉਮਰ 10 ਸਾਲਾਂ ਤੋਂ ਘੱਟ ਹੀ ਸੀ। ਉਸ ਉਮਰ ਵਿੱਚ ਜੋ ਵੇਖਣ ਅਤੇ ਜਾਣਨ ਨੂੰ ਮਿਲਦਾ ਹੈ, ਉਸ ਦਾ ਪਰਭਾਵ ਮਨ ਤੇ ਪੈਂਦਾ ਹੀ ਪੈਂਦਾ ਹੈ। ਸਾਰਾਗੜ੍ਹੀ ਦੀਆਂ ਧੁੰਧਲੀਆਂ ਯਾਦਾਂ ਅੱਜ 40 ਸਾਲ ਗੁਜ਼ਾਰਨ ਤੋਂ ਬਾਅਦ ਵੀ ਸਾਡੀ ਸਿਮਰਨ ਸ਼ਕਤੀ ਵਿੱਚ ਸਾਂਭੀਆਂ ਪਈਆਂ ਹਨ। ਅੱਜ ਪਾਲੀ ਭਾਰਤੀ ਫੌਜ ਵਿੱਚ ਮੇਜ਼ਰ ਤੇ ਪਦ ਪਰ ਪਹੁੰਚ ਗਿਆ ਹੈ। ਉਹ ਨਾਲ ਮੇਰੀ ਚਿੱਠੀ ਚਪਾਠੀ ਚੱਲਦੀ ਰਹਿੰਦੀ ਸੀ। ਦੁੱਖ ਸੁੱਖ ਸਮੇਂ ਅਸੀਂ ਇੱਕ ਦੂਜੇ ਦੇ ਆਂਦੇ ਜਾਂਦੇ ਵੀ ਰਹੇ ਹਾਂ। ਜਦੋਂ ਮੈਂ ਮੇਜ਼ਰ ਸਾਹਿਬ ਦੇ ਜਾਂਦਾ ਸਾਂ ਤਾਂ ਉਹ ਮੇਰੇ ਲਈ, ਮਿਲਟਰੀ ਆਫੀਸ਼ਰ ਡਾਕ ਬੰਗਲੇ ਵਿੱਚ ਫੈਮਲੀ ਸੈੱਟ (Family Set) ਰਾਖਵਾਂ ਕਰਾ ਲਿੰਦੇ ਅਤੇ ਇਸ ਤਰ੍ਹਾਂ ਸਾਡੀਆਂ ਛੁੱਟੀਆਂ ਦਾ ਸਮਾਂ, ਮਿੱਠੀਆਂ ਯਾਦਾਂ ਬਣ ਜਾਂਦਾ ਸੀ।

ਸੰਨ 1980 ਵਿੱਚ, ਮੇਰਾ ਤਬਾਦਲਾ ਪਟਿਆਲੇ ਤੋਂ ਫਿਰੋਜ਼ਪੁਰ ਹੋ ਗਿਆ ਸੀ। ਮੇਜਰ ਕਿਰਪਾਲ ਵੀ ਇਥੇ

ਹੀ ਪੋਸਟਿਡ ਸਨ। ਸਾਡੀਆਂ ਨਜ਼ਦੀਕੀਆਂ ਹੁਣ ਹੋਰ ਵੀ ਵਧ ਗਈਆਂ। ਅਸੀਂ ਰੋਜ਼ ਜਾਂ ਇੱਕ ਦਿਨ ਛੋੜ ਕੇ, ਆਪਸ ਵਿੱਚ ਜਰੂਰ ਮਿਲਦੇ।

10 ਸਤੰਬਰ ਸੰਨ 1980 ਵਾਲੇ ਦਿਨ ਮੇਜਰ ਸਾਹਿਬ ਆਥਣ ਵੇਲੇ ਮੇਰੇ ਘਰ ਆਏ। ਅਸੀਂ ਦੋਵੇਂ ਦੋਸਤ ਕਾਫ਼ੀ ਦੇਰ ਤੱਕ, ਗਪਸ਼ਪ ਕਰਦੇ ਰਹੇ। ਫਿਰ ਮੇਜ਼ਰ ਪਾਲੀ, ਮੈਨੂੰ ਆਪਣੇ ਨਾਲ, ਸਾਰਾਗੜ੍ਹੀ ਗੁਰੂਦੁਆਰਾ ਸਾਹਿਬ ਲੈ ਗਏ। ਇਹ ਗੁਰੂਦੁਆਰਾ ਸਾਹਿਬ ਫਿਰੋਜ਼ਪੁਰ ਕੈਂਟ ਵਿੱਚ, ਹੁਸੈਨੀਵਾਲਾ ਬਾਡਰ ਵੱਲ ਜਾਣ ਵਾਲੀ ਸੜਕ ਪਰ ਹੈ। ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਸਾਹਿਬ, ਮਲਕੀਅਤ ਸਿੰਘ ਨੇ ਸਾਡਾ ਨਿਘਾ ਸੁਆਗਤ ਕੀਤਾ। ਗੁਰਦੁਆਰਾ ਸਾਹਿਬ ਦੀ ਬਿਲਡਿੰਗ ਨੂੰ ਖੂਬ ਸਜਾਇਆ ਜਾ ਰਿਹਾ ਸੀ ਅਤੇ ਦੋ ਦਿਨਾਂ ਬਾਅਦ, 12 ਸਤੰਬਰ ਨੂੰ, ਉਥੇ ਰਾਗੀ ਦਰਸ਼ਨ ਸਿੰਘ ਨੇ ਵੀ ਕੀਰਤਨ ਕਰਨ ਆਉਣਾ ਸੀ। ਇਸ ਸਾਰੇ ਕਾਰਜ ਕਰਮ ਨੂੰ ਨੇਪਰੇ ਚਾੜਨ ਦੀ ਜਿੰਮੇਵਾਰੀ, ਮੇਜਰ ਕਿਰਪਾਲ ਦੀ ਸੀ। ਮੈਂ ਸਰਸਰੀ ਤੌਰ ਤੇ ਮੇਜ਼ਰ ਸਾਹਿਬ ਨੂੰ ਪੁੱਛ ਹੀ ਲਿਆ ਕਿ ਇਹ ਪ੍ਰੋਗਰਾਮ ਮਿਲਟਰੀ ਵਾਲੇ ਕਿਉਂ ਕਰਵਾ ਰਹੇ ਹਨ, ਤਾਂ ਉਹ ਮੇਰੇ ਅਜਿਹੇ ਸਵਾਲ ਤੋਂ ਹੀ ਸਮਝ ਗਏ ਕਿ ਸਾਰਾਗੜ੍ਹੀ ਦੇ ਗੁਰੁਦੁਆਰੇ ਦੇ ਅੱਜ ਦੀ ਇਤਿਹਾਸਕ ਮਹੱਤਤਾ ਬਾਰੇ ਮੈਨੂੰ ਕੋਈ ਜਾਣਕਾਰੀ ਨਹੀਂ ਸੀ। ਪੰਜਾਬ ਸਰਕਾਰ ਵੱਲੋਂ ਅਖਬਾਰਾਂ ਰਾਹੀਂ ਵੀ ਕੋਈ ਸੂਚਨਾ ਨਹੀਂ ਸੀ ਛੱਪੀ। ਉਹ ਮੁਸਕੁਰਾਏ ਪਰ ਬੋਲੇ ਕੁਝ ਵੀ ਨਾ।

ਸਗੋਂ ਆਪਣੀ ਜੀਪ ਵਿੱਚ ਬਿਠਾ ਕੇ ਮੈਨੂੰ ਆਪਣੇ ਰੈਜੀਡੈਂਸ ਪਰ ਲੈ ਗਏ। ਉਹਨਾਂ ਦੇ ਘਰ ਪਹੁੰਚ ਕੇ ਉਥੋਂ ਹੀ ਮੇਰੇ ਮਕਾਨ ਪਰ ਟੈਲੀਫੋਨ ਰਾਹੀਂ ਇਹ ਸੁਨੇਹਾ ਭਿਜਵਾ ਦਿੱਤਾ ਕਿ "ਮੈਂ ਰਾਤ ਮੇਜਰ ਸਾਹਿਬ ਦੇ ਖਾਨਾ ਖਾ ਕੇ ਦੇਰ ਨਾਲ ਵਾਪਸ ਆਊਂਗਾ।" ਡਿਨਰ ਕਰਨ ਤੋਂ ਬਾਅਦ ਅਸੀਂ ਦੋਵੇਂ ਮੇਜਰ ਸਾਹਿਬ ਦੇ ਪੜਨ ਲਿਖਣ ਵਾਲੇ ਕਮਰੇ ਵਿੱਚ ਬੈਠ ਗਏ। ਮੇਜਰ ਪਾਲੀ ਬਹੁਤ ਉਦਾਸ ਜਿਹਾ ਨਜਰ ਆ ਰਿਹਾ ਸੀ। ਉਸ ਨੇ ਆਪਣੀ ਅਲਮਾਰੀ ਤੋਂ ਇੱਕ ਫਾਈਲ ਕੱਢ ਲਿਆਏ ਜਿਸ ਉੱਪਰ ਸਿਰਨਾਵਾਂ ਸੀ - ਉਹ ਕਿਹੜਾ ਬੂਟਾ ਹੈ (ਸਾਕਾ ਸਾਰਾਗੜ੍ਹੀ)। ਇਸ ਫੋਲਡਰ ਨੂੰ ਕੁਝ ਕੁ ਮਿੰਟ ਵਾਚਣ ਤੋਂ ਮਗਰੋਂ ਉਸ ਨੇ ਕਹਿਣਾ ਸ਼ੁਰੂ ਕੀਤਾ, "ਤੁਹਾਨੂੰ ਯਾਦ ਹੈ ਸੰਪੂਰਨ ਜੀ, ਅਸੀਂ ਦੋਵੇਂ ਬਚਪਨ ਵਿੱਚ ਕੋਹਾਟ ਦੇ ਨੇੜੇ, ਸਾਰਾਗੜ੍ਹ ਪਿੰਡ ਵਿੱਚ ਗਏ ਸੀ - "ਕਬਾਇਲੀਆਂ ਦਾ ਗਾਂਵ ਸੀ" ਉਹਨਾਂ ਗੱਲ ਜਾਰੀ ਰੱਖੀ, "ਇਹ ਗੁਰਦੁਆਰਾ ਸਾਹਿਬ ਦੀ ਸਜਾਵਟ ਸਭ ਉਸ ਪਿੰਡ ਬਾਰੇ ਹੈ। ਉਸ ਪਿੰਡ ਦੇ ਨਾਮ ਪਰ ਹੀ ਇਹ ਗੁਰਦੁਆਰਾ ਬਣਿਆ ਹੋਇਆ ਹੈ। ਇਸਤੋਂ ਬਾਅਦ ਮੇਜਰ ਕਿਰਪਾਲ ਨੇ ਆਪਣੇ ਵਚਨਾਂ ਨੂੰ ਅੰਗ੍ਰੇਜੀ ਜ਼ੁਬਾਨ ਵਿੱਚ ਕੁਝ ਇਸ ਤਰ੍ਹਾਂ ਕਿਹਣਾ ਸ਼ੁਰੂ ਕੀਤਾ-

On every 12th September of every year, we army people, observe this day as remembrance of legacy day in honour of 21 Sikh Soldiers who dared to fight with more than 10,000 pathans of Afridi & Orak zai tribes who were afghan people but they were not from regular Afghan Army. The Sikh soldiers were under command of Havaldar Ishar Singh who braved the Afghan tribals killing more than 600 tribals and wounded many more of them. All the 21 Sikh Soldiers too died in action. For their bravery and courage, they were decorated with "Order of Merit" posthumously. In those days this was the highest gallantry award equivalent to Paramveer Chakra. (Paramveer Chakra is the highest Gallantry Award now a days).

ਸਾਰਾਗੜ੍ਹੀ ਦੀ ਜੀਓਗ੍ਰਾਫੀਕਲ ਪੋਜੀਸ਼ਨ ਐਸੀ ਹੈ, ਕਿ ਇਥੋਂ ਦੋ ਕਿਲ੍ਹਿਆਂ (Forts) ਨੂੰ ਖਬਰਾਂ ਭੇਜੀਆਂ ਜਾ ਸਕਦੀਆਂ ਸਨ। ਇਹ ਦੋਵੇਂ ਕਿਲ੍ਹੇ ਸਾਰਾਗੜ੍ਹੀ ਤੋਂ ਵੱਖ ਦਿਸ਼ਾਵਾਂ ਵੱਲ ਦੋ-ਦੋ ਕਿਲੋਮੀਟਰ ਦੀ ਦੂਰੀ ਤੇ ਹਨ। ਸਮੁੰਦਰ ਤੱਟ ਤੋਂ ਸਾਰਾਗੜ੍ਹੀ ਕਿਲ੍ਹੇ ਦੀ ਉੱਚਾਈ ਇਨ੍ਹਾਂ ਦੋਹਾਂ ਕਿਲ੍ਹਿਆਂ ਦੀ ਉੱਚਾਈ ਤੋਂ ਜਿਆਦਾ ਹੈ। ਸਾਰਾਗੜ੍ਹੀ ਦੀ ਰੁਗ ਸ਼ਰਤਵ ਫੌਜੀ ਨੁਕਤੇ ਨਜ਼ਰ ਤੋਂ ਐਸੇ ਅਸਥਾਨ ਸੀ ਕਿ ਜਿਥੋਂ Heliography System ਰਾਹੀਂ ਅਫ਼ਗਾਨਿਸਤਾਨ ਦੀ ਸਰਹੱਦ ਅੰਦਰ ਵੀ ਹੋ ਰਹੀਆਂ ਜੰਗੀ ਹਰਕਤਾਂ ਉੱਪਰ ਨਜ਼ਰ ਰੱਖੀ ਜਾ ਸਕਦੀ ਸੀ। Heliography Ppd Halio ਯੂਨਾਨੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਭਾਵ ਸੂਰਜ ਹੈ ਅਤੇ graph ਦਾ ਭਾਵ ਹੈ Photographic Process| ਇਸ ਸਿਸਟਮ ਰਾਹੀਂ

Morse Signal ਭੇਜੇ ਜਾਂਦੇ ਹਨ। ਮਿਲਟਰੀ ਦੇ ਸਿਗਨਲ ਡਵੀਜਨ ਦੇ ਸਿਪਾਹੀ ਕਪੜੇ ਦੇ ਝੰਡੇ ਰਾਹੀਂ ਸੂਰਜ ਦੀ ਰੌਸ਼ਨੀ ਅੰਦਰ ਕਾਮਯਾਬੀ ਨਾਲ ਸੰਦੇਸ਼ ਭੇਜਦੇ ਅਤੇ ਪੈਗਾਮ ਵਸੂਲਦੇ ਸਨ। It was mechanically run Heliograph.

ਬਹੁਤ ਸਮਾਂ ਪਹਿਲਾਂ ਪੰਜਾਬ, NWFP ਅਤੇ ਕਸ਼ਮੀਰ ਇਹ ਸਾਰੇ ਇਲਾਕੇ ਪਹਿਲਾਂ ਅਫ਼ਗਾਨਾਂ ਦੇ ਅਧੀਨ ਸਨ, ਪਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਹਰੀ ਸਿੰਘ ਨਲਵਾ ਦੀ ਮਿਲਟਰੀ ਸੂਝ ਬੂਝ ਸਦਕਾ ਇਨ੍ਹਾਂ ਇਲਾਕਿਆਂ ਨੂੰ ਖਾਲਸਾਈ ਫੌਜਾਂ ਨੇ ਜਿੱਤ ਲਿਆ ਸੀ ਅਤੇ ਪੂਰਾ ਪਾਕਿਸਤਾਨੀ ਪੰਜਾਬ, NWFP ਅਤੇ ਕਸ਼ਮੀਰ, ਸਿੱਖ ਰਾਜ ਦਾ ਹਿੱਸਾ ਬਣ ਗਏ ਸਨ। ਪਰ ਸਮਾਂ ਪਾ ਕੇ ਇਹ ਸਭ ਬ੍ਰਿਟਿਸ਼ ਰਾਜ ਵਿੱਚ ਤਬਦੀਲ ਹੋ ਗਏ। ਕਿਉਂ ਤੇ ਕਿਵੇਂ (ਇਸ ਬਾਰੇ ਮੈਂ ਹਾਲ ਦੀ ਘੜੀ ਕੁਝ ਨਹੀਂ ਕਹਿਣਾ)।

ਪਖਤੂਨ/ਪਠਾਣ, ਇਸ ਇਲਾਕੇ ਨੂੰ ਵਾਪਸ ਹਥਿਆਉਣਾ ਚਾਹੁੰਦੇ ਸਨ। ਸੱਚ ਤਾਂ ਇਹ ਹੈ ਕਿ ਇਹ ਸਰਹੱਦੀ ਝਗੜੇ ਆਮ ਤੌਰ ਤੇ ਹੋਰ ਕਈ ਦੇਸ਼ਾਂ ਦਰਮਿਆਨ ਵੀ ਹੁੰਦੇ ਹੀ ਰਹੇ ਹਨ। ਜਿਵੇਂ ਚੀਨ ਦੇ 14 ਗੁਆਂਢੀ ਦੇਸ਼ ਹਨ ਅਤੇ ਹਰ ਇੱਕ ਦੇਸ਼ ਨਾਲ ਉਸਦੇ ਸਰਹੱਦੀ ਝਗੜੇ ਵੀ ਹਨ। ਬ੍ਰਿਟਿਸ਼ ਇਨਡੀਅਨ ਗੌਰਮਿੰਟ ਨੂੰ ਆਪਣੀਆਂ ਸਰਹੱਦਾਂ ਨੂੰ ਜ਼ਿਆਦਾ ਮਜਬੂਤ ਕਰਨ ਲਈ ਸੰਨ 1894 ਵਿੱਚ (36 ਸਿੱਖ ਰੈਜੀਮੰਟ), (Col. J. Cock ਦੀ ਕਮਾਂਡ ਹੇਠਾਂ) ਉਸਾਰੀ ਸੀ। ਇਸ ਫੌਜੀ ਰੈਜੀਮੰਟ ਵਿੱਚ ਸਿਰਫ਼ ਸਿੱਖ ਸਿਪਾਹੀ ਹੀ ਲਏ ਗਏ ਸਨ। ਸੰਨ 1897 ਵਿੱਚ ਭਾਵ ਤਿੰਨ ਸਾਲਾਂ ਬਾਅਦ Lt. Col John Haughton ਦੀ ਕਮਾਨ ਥਲੇ, ਸਾਰਾਗੜ੍ਹੀ, ਕੁਰਕ, Sangar 'ਸਾਹਟੋਪਧਾਰ' ਪਿੰਡਾਂ ਵਿੱਚ ਵੀ ਛਾਉਣੀਆਂ ਖੋਲੀਆਂ ਗਈਆਂ। ਪਠਾਣੀ ਕਬੀਲਿਆਂ ਨੂੰ ਇਹ ਸਭ ਪਸੰਦ ਨਾ ਆਈਆਂ ਅਤੇ ਦੋਵੇਂ ਧਿਰਾਂ ਵਿੱਚ ਭਾਵ ਪਠਾਣਾਂ ਅਤੇ ਅੰਗ੍ਰੇਜੀ ਸਿਪਾਹੀਆਂ ਵਿੱਚ ਖੁਚਰ ਪੁਚਰ ਹੁੰਦੀ ਰਹੀ। ਫਿਰ ਇਸੇ ਸਾਲ ਭਾਵ 1897 ਈ: ਵਿੱਚ ਪਠਾਣ ਕਬੀਲਿਆਂ ਦੀ ਇੱਕ ਵੱਡੀ ਜਿਰਗਾਹ, ਬੁਲਾਈ ਗਈ। ਜਿਸ ਵਿੱਚ ਬਹੁਗਿਣਤੀ ਵਿੱਚ ਬਾਗੀ ਪਸਤੂਨ ਸ਼ਾਮਲ ਹੋਏ। ਉਹਨਾਂ ਦਾ ਕੋਈ ਸਰਦਾਰ ਨਹੀਂ ਸੀ। ਬੇਲਗਾਮ ਕਬੀਲਿਆਂ ਨੇ Fort Lockhart ਅਤੇ Fort Gulistan ਪਰ ਹਮਲਾ ਕਰ ਦਿੱਤਾ, ਪਰ ਉਹ ਹਾਰ ਗਏ। ਇਨ੍ਹਾਂ ਹਮਲਿਆਂ ਤੋਂ ਬਾਅਦ ਬ੍ਰਿਟਿਸ਼ ਸਰਕਾਰ ਨੇ ਸਾਰਾਗੜ੍ਹੀ ਪਿੰਡ ਵਿੱਚ ਇੱਕ ਆਊਟ ਪੋਸਟ ਖੋਲਿਆ। ਇਸ ਪੋਸਟ ਤੋਂ ਜਿਆਦਾ ਕਰਕੇ ਸਿਗਨਲ ਭੇਜਣ ਦਾ ਕੰਮ ਲਿਆ ਜਾਂਦਾ ਸੀ। ਇਸ ਸਾਰਾਗੜ੍ਹ ਗੜ੍ਹੀ ਵਿੱਚ ਕੇਵਲ 21 Non Commissioned ਸਿੱਖ ਸਿਪਾਹੀ ਰਖੇ ਗਏ ਸਨ। ਇਸ ਦੀ ਕਮਾਨ ਹਵਲਦਾਰ ਈਸ਼ਰ ਸਿੰਘ ਪਾਸ ਸੀ। ਇਨ੍ਹਾਂ 21 ਸਿਪਾਹੀਆਂ ਦੀ ਟੋਲੀ ਵਿੱਚ ਜਿਆਦਾ ਕਰਕੇ ਜਿਲ੍ਹਾ ਫਿਰੋਜਪੁਰ ਦੇ ਜਵਾਨ ਹੀ ਸਨ।

ਮੈਂ ਮੇਜ਼ਰ ਸਾਹਿਬ ਨੂੰ ਬੜੇ ਧਿਆਨ ਨਾਲ ਸੁਣ ਰਿਹਾ ਸੀ। ਉਹ ਭਾਵੁਕ ਹੋ ਕੇ ਕਮਰੇ ਵਿੱਚ ਕੁਝ ਦੇਰ ਟਹਿਲਦੇ ਰਹੇ ਅਤੇ ਫਿਰ ਬੈਠਦੇ ਹੋਏ ਬੋਲੇ,

"ਸੰਸਾਰ ਵਿੱਚ ਸਤਿਕਾਰ ਉਨ੍ਹਾਂ ਨੂੰ ਹੀ ਮਿਲਦਾ ਹੈ ਜਿਹੜੇ ਜਿੰਮੇਵਾਰੀ ਚੁੱਕਦੇ ਅਤੇ ਨਿਭਾਉਂਦੇ ਹਨ।"

ਸੰਨ 1897 ਈ: ਤੋਂ ਲੈ ਕੇ ਹੁਣ ਤੱਕ, "ਓਰ ਾਿਰਅਰਚਗ ਵੀਰਤਕ 21 Sikh Soldiers who died in the battle of Saragarhi. 12th September is celebrated by Indian Govt. through 36 Sikh Battalion and & Sikh Worldwide" ਉਨ੍ਹਾਂ ਸਮਿਆਂ ਵਿੱਚ ਹੀ ਇਸ ਬਹਾਦਰੀ ਦੇ ਕਾਰਨਾਮੇ ਦਾ ਬਰਤਾਨੀਆ ਦੀ ਪਾਰਲੀਮੈਂਟ ਨੂੰ ਪਤਾ ਲੱਗਿਆ ਤਾਂ, "The British Parliament had risen in unison to pay homage to the fallen Soldiers|" ਇਤਨਾ ਕਹਿ ਕੇ, ਮੇਜਰ ਕਿਰਪਾਲ ਖਾਮੋਸ਼ ਹੋ ਗਏ। ਉਹਨਾਂ ਦੀਆਂ ਅੱਖਾਂ ਨਮ ਹੋ ਉੱਠੀਆਂ ਸਨ। ਉਹਨਾਂ ਦੀ ਸਿੰਘਣੀ ਜੋ ਉਸ ਸਮੇਂ ਸਾਡੇ ਪਾਸ ਹੀ ਬੈਠੇ, ਸਵੈਟਰ ਬੁਣ ਰਹੇ ਸਨ, ਉਸ ਨੇ ਅਰਦਲੀ ਨੂੰ ਆਵਾਜ਼ ਮਾਰੀ ਅਤੇ 'ਕਾਫ਼ੀ' ਬਣਾਉਣ ਦੇ ਆਦੇਸ਼ ਦਿੱਤੇ। ਇਸੇ ਸਮੇਂ, 'ਨਿਮੋਂ' (ਮੇਜਰ ਸਾਹਿਬ ਦੀ ਲੜਕੀ) ਜੋ ਸੈਂਟਰਲ ਸਕੂਲ ਫਿਰੋਜ਼ਪੁਰ ਛਾਉਣੀ ਵਿੱਚ ਸੱਤਵੀਂ ਕਲਾਸ ਵਿੱਚ ਪੜ੍ਹਦੀ ਸੀ, ਉਹ ਕਮਰੇ ਵਿੱਚ ਆ ਗਏ। ਕਿਰਪਾਲ ਨੇ ਆਪਣੀ ਬੇਟੀ ਨੂੰ ਪਿਆਰ ਕੀਤਾ। ਨਿਮੋ ਸੈਂਟਰਲ ਸਕੂਲ ਦੀ ਛਾਤਰਾ ਸੀ। ਉਸ ਨੇ ਡੈਡੀ ਪਾਸ ਸ਼ਿਕਾਇਤ ਕੀਤੀ ਕਿ,

"ਜੱਦ ਮੈਂ ਆਪਣੇ ਦੋਸਤਾਂ ਨਾਲ ਪੰਜਾਬੀ ਭਾਸ਼ਾ ਵਿੱਚ ਗੱਲ ਕਰ ਦੀ ਹਾਂ, ਤਾਂ ਮੇਰੀ ਕਲਾਸ ਟੀਚਰ ਗੁੱਸਾ ਕਰਦੇ ਹਨ। ਉਹ ਕਹਿੰਦੇ ਹਨ, "ਸਕੂਲ ਮੇਂ ਪੰਜਾਬੀ ਮਤ ਬੋਲੋ। ਸਿਰਫ ਇੰਗਲਿਸ਼ ਮੈਂ ਬਾਤ ਕਰੋ" ਅਤੇ ਮੈਂ ਫਿਰ ਚੁੱਪ ਕਰ ਜਾਂਦੀ ਹਾਂ। ਐਸਾ ਕਿਉਂ ਕਰ ਰਹੀ ਹੈ, ਸਾਡੀ ਟੀਚਰ? ਕਿਰਪਾਲ ਨੇ ਗੁਰਬਿੰਦਰ ਵੱਲ ਤਕਿਆ, "ਤੁਸੀਂ ਕਲ ਸਕੂਲ ਜਾ ਕੇ ਆਉ ਜੀ।" ਬੱਚੀ ਖ਼ੁਸ਼ ਹੋ ਗਈ, ਅਤੇ ਬਾਹਰ ਵੱਲ ਨੂੰ ਤੇਜ਼ੀ ਨਾਲ ਚੱਲੀ ਗਈ। ਉਸ ਦੀ ਸਹੇਲੀ, ਨਾਲ ਦੇ ਕਮਰੇ ਵਿੱਚ ਬੈਠੀ ਸੀ। ਬੇਟੀ ਦੇ ਜਾਣ ਤੋਂ ਬਾਅਦ, ਮੇਜਰ ਕਿਰਪਾਲ ਕੁਝ ਇਸ ਤਰ੍ਹਾਂ ਕਹਿੰਦੇ ਹੋਏ ਸੁਣਾਈ ਦਿੱਤੇ-

**ਚੀਂ ਚੀਂ ਕਰਦਿਆਂ ਚਿੜੀਆਂ ਦਾ, ਕਲ ਕਲ ਕਰਦਿਆਂ ਨਦੀਆਂ ਦਾ**

**ਸ਼ਾ ਸ਼ਾ ਕਰਦੇ ਬਿਰਖਾ ਦਾ, ਆਪਣਾ ਹੀ ਤਰਾਨਾ ਹੁੰਦਾ ਹੈ**

**ਮੈਂ ਸੁਣਿਆ ਹੈ, ਇਸ ਧਰਤੀ ਤੇ, ਇੱਕ ਅਜਿਹਾ ਦੇਸ਼ ਵੀ ਹੈ**

**ਜਿਥੇ ਬੱਚਿਆਂ ਨੂੰ ਆਪਣੀ ਹੀ, ਮਾਂ ਬੋਲੀ ਬੋਲਣ ਤੇ ਜ਼ੁਰਮਾਨਾ ਹੁੰਦਾ ਹੈ।**

(ਸੁਰਜੀਤ ਪਾਤਰ)

ਗੁਰਬਿੰਦਰ ਇਹ ਸ਼ੇਅਰ ਸੁਣ ਕੇ ਕੁਰਸੀ ਤੋਂ ਉਠੇ ਅਤੇ ਕਿਰਪਾਲ ਦੀ ਪਿੱਠ ਨੂੰ ਥਪਥਪਾਇਆ। "ਬਹੁਤ ਸੁੰਦਰ ਕਟਾਕਸ਼ ਹੈ" - ਉਸ ਕਿਹਾ। "ਪਰ ਮੈਂ ਸਕੂਲ ਜਾ ਕੇ ਟੀਚਰ ਨੂੰ ਜਰੂਰ ਮਿਲ ਕੇ ਆਵਾਂਗੀ।"

ਅਸੀਂ ਸਾਰੇ ਹੱਸ ਪਏ। ਕੋਲ ਖੜਾ ਅਰਦਲੀ ਵੀ ਮੁਸਕੁਰਾ ਪਿਆ ਸੀ।

ਗਰਮ ਕਾਫ਼ੀ ਦੇ ਦੋ ਘੁੱਟ ਪੀ ਕੇ, ਮੇਜਰ ਕਿਰਪਾਲ ਨੇ ਆਪਣੀ ਗੱਲ ਅੱਗੇ ਵਧਾਈ। ਸਾਰਾਗੜ੍ਹੀ ਪਿੰਡ ਅਸਾਂ ਦੋਹਾਂ ਨੇ ਵੇਖਿਆ ਹੈ। ਉਦੋਂ ਅਸੀਂ ਉਮਰ ਦੇ ਛੋਟੇ ਸੀ। ਮਿਲਟਰੀ ਵਿੱਚ ਸ਼ਾਮਲ ਹੋਣ ਤੋਂ ਬਾਅਦ ਮੈਨੂੰ ਇਹ ਸਭ ਪੜ੍ਹਨ ਦਾ ਮੌਕਾ ਮਿਲਿਆ ਸੀ। ਇਹ ਪਿੰਡ, ਜਿਲ੍ਹਾ ਕੋਹਾਟ ਤੋਂ 40 ਮੀਲ ਦੀ ਦੂਰੀ ਪਰ ਮਿਲਟਰੀ ਦੀ ਇੱਕ Out Post ਬਣ ਗਿਆ ਸੀ।

ਹੋਇਆ ਇਸ ਤਰ੍ਹਾਂ ਸੀ ਕਿ 12 ਸਤੰਬਰ 1897 ਵਾਲੇ ਦਿਨ ਸਵੇਰੇ ਦੇ 4 ਵਜੇ, ਹਵਲਦਾਰ ਈਸ਼ਰ ਸਿੰਘ ਰੋਜ਼ਾਨਾ ਦੇ ਰੂਟੀਨ ਅਨੁਸਾਰ ਉਠੇ ਸਨ। ਉਸ ਦਿਨ ਵੀ ਹਰ ਪਾਸੇ ਘੁੱਪ ਹਨੇਰਾ ਛਾਇਆ ਹੋਇਆ ਸੀ। ਸੂਰਜ ਨਿਕਲਣ ਨੂੰ ਪੌਣੇ ਦੋ ਘੰਟੇ ਬਾਕੀ ਸਨ। ਅੱਜ ਇਸ ਹਨੇਰੇ ਅਤੇ ਖਾਮੋਸ਼ੀ ਦੇ ਮਾਹੌਲ ਨੂੰ ਚੀਰਦੀ ਹੋਈ ਕੋਈ ਭਾਰੀ ਭਰਕਮ ਖੜਕਵੀਂ ਜਿਹੀ ਆਵਾਜ਼ ਆਉਣੀ ਸ਼ੁਰੂ ਹੋ ਗਈ। ਇਹ ਕਿਸ ਤਰ੍ਹਾਂ ਦੀ ਆਵਾਜ਼ ਸੀ, ਇਸ ਬਾਰੇ ਕੁਝ ਪਤਾ ਨਹੀਂ ਸੀ ਲੱਗ ਰਿਹਾ। ਕੁਝ ਸਮੇਂ ਬਾਅਦ ਸਾਰੇ ਹੀ ਸਿਪਾਹੀ ਸੁਚੇਤ ਹੋ ਉਠੇ। ਹੋਰ 15 ਮਿੰਟਾਂ ਬਾਅਦ ਇਸ ਕੋਲਾਹਲ ਦੀ ਕੁਝ-ਕੁਝ ਸਮਝ ਆਉਣੀ ਸ਼ੁਰੂ ਹੋ ਗਈ ਪਰ ਠੀਕ ਫੈਸਲਾ ਕਰਨਾ ਮੁਸ਼ਕਲ ਅਭਾਸ ਹੋ ਰਿਹਾ ਸੀ। ਜਿਉਂ-ਜਿਉਂ ਸਮਾਂ ਬੀਤਦਾ ਗਿਆ। ਇਹ ਆਵਾਜ਼ ਹੋਰ ਸਾਫ਼ ਹੁੰਦੀ ਗਈ ਅਤੇ ਅੰਤ ਹਵਲਦਾਰ ਈਸ਼ਰ ਸਿੰਘ ਨੇ ਉੱਚੀ ਜਿਹੀ ਆਵਾਜ਼ ਵਿੱਚ ਚਿਤਾਵਨੀ ਦਿੱਤੀ ਕਿ, "ਪੱਛਮ ਵੱਲੋਂ ਸ਼ਾਇਦ ਬਹੁਗਿਣਤੀ ਘੋੜੇ ਸਵਾਰ, ਸਾਰਾਗੜ੍ਹੀ ਵੱਲ ਵੱਧ ਰਹੇ ਹਨ। ਇਹ ਖੜਕਵੀਂ ਜਿਹੀ ਆਵਾਜ਼ ਘੋੜਿਆਂ ਦੀ ਟਾਪਾਂ ਦੀ ਹੈ।" ਇਸ ਚੇਤਾਵਨੀ ਨੇ ਸਾਰਿਆਂ ਨੂੰ ਚੌਕੰਨਾ ਕਰ ਦਿੱਤਾ। ਇਨ੍ਹਾਂ ਘੋੜੇ ਚੜ੍ਹਿਆਂ ਦੇ ਸ਼ੋਰ ਨੇ ਗੁਲਸਤਾਨ ਕਿਲ੍ਹੇ ਅਤੇ ਲੋਕਹਾਰਟ ਕਿਲ੍ਹੇ ਦੇ ਜਵਾਨਾਂ ਨੂੰ ਵੀ ਚੌਕੰਨਾ ਕਰ ਦਿੱਤਾ ਸੀ।" ਉਹ ਵੀ ਅਣਹੋਣੀ ਲਈ ਤਿਆਰ ਹੋ ਗਏ।

ਸਵੇਰ ਦੇ 9 ਵਜੇ ਨੂੰ ਘੋੜਚੜ੍ਹਿਆਂ ਕਬਾਈਲੀਆਂ ਨੇ ਸਾਰਾਗੜ੍ਹੀ ਪਰ ਹਮਲਾ ਕਰ ਦਿੱਤਾ। ਦੂਰ ਬੈਠੇ "ਗੁਲਸਤਾਨ" ਅਤੇ "ਲੋਕਹਾਰਟ" ਦੇ ਫੌਜੀ ਅਫ਼ਸਰ ਦੂਰਬੀਨ (Telescope) ਰਾਹੀਂ ਇਸ ਹਮਲੇ ਦੇ ਦ੍ਰਿਸ਼ ਨੂੰ ਦੇਖਦੇ ਰਹੇ। Heliograph ਰਾਹੀਂ ਸਿਪਾਹੀ ਗੁਰਮੁੱਖ ਸਿੰਘ ਵੀ ਹਰ ਪਲ ਦੀ ਖ਼ਬਰ ਇਨ੍ਹਾਂ ਦੁਰਗਾਂ ਨੂੰ ਭੇਜਦਾ ਰਿਹਾ। ਪਰ ਉਥੋਂ ਜਵਾਬ ਆ ਗਿਆ ਕਿ, "ਫੌਰੀ ਤੌਰ ਤੇ ਮੱਦਦ ਨਹੀਂ ਪਹੁੰਚਾਈ ਜਾ ਸਕਦੀ।" ਇਹ ਸਾਰਾ ਇਲਾਕਾ ਪਹਾੜੀ ਇਲਾਕਾ ਸੀ। ਸਾਰਾਗੜ੍ਹੀ ਦਾ ਪੂਰਾ ਪਿੰਡ ਰੋੜਾਂ ਤੇ ਰਕੜਾਂ ਵਿੱਚ ਵਸਿਆ ਹੋਇਆ ਸੀ। ਪਰ ਇਹ ਪੋਸਟ ਖਾਸੀ ਉਚਾਈ ਤੇ ਸੀ, ਇਸ ਕਰਕੇ ਹਵਲਦਾਰ ਈਸ਼ਰ ਸਿੰਘ ਦੇ ਸਿਪਾਹੀਆਂ ਦੀਆਂ ਗੋਲੀਆਂ ਨਾਲ ਹਮਲਾਵਰਾਂ ਦਾ ਭਾਰੀ ਨੁਕਸਾਨ ਹੋ ਰਿਹਾ ਸੀ। ਫੋਰਟ ਗੁਲਿਸਤਾਨ ਦੇ ਕਮਾਂਡਰ ਨੇ ਦੂਰਬੀਨ ਰਾਹੀਂ ਵੇਖ ਲਿਆਸੀ ਕਿ ਸਿੱਖ ਸਿਪਾਹੀ, ਪਖਤੂਨਾਂ ਉੱਪਰ ਹਾਵੀ

ਸਨ।

ਉਹ ਖੁਸ਼ ਸਨ, ਹੋਰ ਅੱਧੇ ਘੰਟੇ ਬਾਅਦ, ਪਸ਼ਤੂਨ ਪਠਾਣ ਗੜ੍ਹੀ ਦੀ ਦੀਵਾਰ ਪਾਸ ਪਹੁੰਚ ਗਏ। ਇਸ ਗਤੀਵਿਧੀ ਦਾ ਹਵਲਦਾਰ ਈਸ਼ਰ ਸਿੰਘ ਨੂੰ ਪਤਾ ਨਾ ਲੱਗ ਸਕਿਆ। ਇਹ ਵੀ ਟੈਲੀਸਕੋਪ ਤੇ ਵੇਖਿਆ ਗਿਆ। ਫਿਰ ਗੜ੍ਹੀ ਦੀ ਦੀਵਾਰ ਨੂੰ ਸੁਰੰਗ ਲਗਾਉਣ ਦਾ ਦ੍ਰਿਸ਼ ਵੀ ਦਿਸਿਆ। ਉਥੋਂ ਭਾਵ ਗੁਲਿਸਤਾਨ Heliography ਰਾਹੀਂ ਸੁਨੇਹਾ ਭੇਜਿਆ ਗਿਆ, ਪਰ ਉਹ ਸੰਦੇਸ਼ ਸਾਰਾਗੜ੍ਹ ਨਾ ਪਹੁੰਚ ਸਕਿਆ। ਲੜਾਈ ਚਲਦੀ ਰਹੀ। ਪਖਤੂਨਾਂ ਦਾ ਭਿਅੰਕਰ ਨੁਕਸਾਨ ਹੁੰਦਾ ਰਿਹਾ। ਤੰਗ ਤੇ ਸੋੜੇ ਰਸਤਿਆਂ ਕਰਕੇ ਇੱਕ ਸਮੇਂ ਸਿਰਫ਼ 80 ਤੋਂ 100 ਪਸ਼ਤੂਨ ਹੀ ਕਿਲੇ ਦੇ ਪਾਸ ਪਹੁੰਚ ਸਕਦੇ ਸਨ, ਬਾਕੀ ਭਾਰੀ ਗਿਣਤੀ ਵਿੱਚ ਕਿਲੇ ਤੋਂ ਦੂਰ ਹੀ ਰਹਿੰਦੇ। 12 ਵਜੇ ਦੇ ਕਰੀਬ ਇੱਕ ਸਿੱਖ ਸਿਪਾਹੀ ਮਾਰਿਆ ਗਿਆ, ਫਿਰ ਇੱਕ ਹੋਰ ਜਖ਼ਮੀ ਹੋ ਗਿਆ ਅਤੇ ਫਿਰ ਤਿੰਨ ਬੰਦੂਕਾਂ ਵੀ ਖਰਾਬ ਹੋ ਗਈਆਂ। ਦੁਪਹਿਰ 3 ਵਜੇ ਲੈਫਟੀਨੈਂਟ ਕਰਨਲ ਹਾਸਟਨ ਨੇ ਲੈਫਟੀਨੈਂਟ "ਮੁਨ" ਨੂੰ 12 ਸਿਪਾਹੀਆਂ ਦੀ ਟੋਲੀ ਨਾਲ ਗੁਲਿਸਤਾਨ ਤੋਂ ਬਾਹਰ ਭੇਜਿਆ ਤਾਂ ਜੋ ਉਹ ਸਾਰਾਗੜ੍ਹੀ ਉੱਪਰ ਜਮਗਠ ਹੋਏ ਪਠਾਣਾਂ ਵੱਲ ਦੂਰੋਂ ਗੋਲੀਆਂ ਚਲਾ ਕੇ ਉਨ੍ਹਾਂ ਦਾ ਧਿਆਨ ਪਰੀਵਰਤਿਤ ਕਰਨ। ਪਰ ਠੀਕ ਉਸੀ ਸਮੇਂ ਹੀ ਇੱਕ ਸੁਨੇਹਾ, ਸਿਪਾਹੀ ਗੁਰਮੁੱਖ ਸਿੰਘ ਨੇ ਗੁਲਿਸਤਾਨ ਕਮਾਂਡਰ ਨੂੰ ਭੇਜਿਆ ਕਿ ਮੇਰੇ ਸਾਰੇ ਸਾਥੀ ਮਾਰੇ ਗਏ ਹਨ। ਮੈਨੂੰ ਇਜਾਜ਼ਤ ਦਿੱਤੀ ਜਾਵੇ ਕਿ ਮੈਂ Heliograph ਨੂੰ ਤਬਾਹ ਕਰਕੇ ਦੁਸ਼ਮਨਾਂ ਨਾਲ ਲੜਾਈ ਕਰਨ ਵਿੱਚ ਵਿਅਸਤ ਹੋ ਜਾਵਾਂ। ਵਾਪਸੀ ਜਵਾਬ ਆ ਗਿਆ - "Permission granted"। ਸ਼ਾਮ 3:30 ਨੂੰ ਸਭ ਕੁਝ ਖਤਮ ਹੋ ਚੁੱਕਿਆ ਸੀ। ਕੋਈ ਸਿੱਖ ਸਿਪਾਹੀ ਜਿਊਂਦਾ ਨਾ ਰਿਹਾ। Heliograph ਤਬਾਹ ਹੋ ਚੁੱਕਾ ਸੀ।

ਇਸ ਮਹਾਨ ਲੜਾਈ ਵਿੱਚ ਸਿਰਫ਼ 21 ਸਿਪਾਹੀਆਂ ਨੇ 10,000 ਅਫ਼ਗਾਨਾਂ ਦਾ ਮੁਕਾਬਲਾ ਕਰਨ ਦੀ ਦਲੇਰੀ ਜੁਟਾਈ ਸੀ। 600 ਪਠਾਣਾਂ ਨੂੰ ਢੇਰੀ ਕਰ ਦਿੱਤਾ ਗਿਆ ਸੀ, ਹੋਰ ਕਿਤਨੇ ਹੀ ਜਖ਼ਮੀ ਕਰ ਦਿੱਤੇ ਗਏ ਸਨ। ਇਹ ਸਭ ਇੱਕ ਇਤਿਹਾਸਕ ਸੱਚ ਹੈ। ਯੂਨੈਸਕੋ ਅਨੁਸਾਰ, ਸੰਸਾਰ ਵਿੱਚ ਐਸੀਆਂ ਸਿਰਫ ਦੋ ਲੜਾਈਆਂ ਹੋ ਸਕੀਆਂ ਹਨ ਜਿਥੇ ਮੁੱਠੀ ਭਰ ਸਿਪਾਹੀਆਂ ਨੇ ਬਹੁਤ ਵੱਡੇ ਲਸ਼ਕਰ ਦਾ ਮੁਕਾਬਲਾ ਕੀਤਾ ਹੈ, ਪਰ ਹਾਰ ਨਹੀਂ ਮੰਨੀ - ਪਹਿਲੀ ਸਾਰਾਗੜ੍ਹ ਦਾ ਸਾਕਾ ਅਤੇ ਦੂਜੀ ਲੜਾਈ ਹੈ - Thermopylae War (ਇਹ 480 B.C. ਦੀ ਘਟਨਾ ਹੈ)।

ਸਾਰਾਗੜ੍ਹੀ ਵਿਚਲੇ ਸਿੱਖ ਸ਼ਹੀਦਾਂ ਦੀ ਦਾਸਤਾਨ ਨੂੰ ਸੁਣਾਉਂਦਿਆਂ ਹੋਇਆ ਮੇਜਰ ਪਾਲੀ, ਬੇਹੱਦ ਜਜ਼ਬਾਤੀ ਹੋ ਉਠੇ ਉੱਠੇ ਸਨ। ਆਪਣੀ ਆਰਾਮ ਕੁਰਸੀ ਤੇ ਬੈਠੇ ਨੇ, ਅੱਖਾਂ ਬੰਦ ਕਰ ਲਈਆਂ। ਕਮਰੇ ਵਿੱਚ ਚੁੱਪੀ ਛਾ ਗਈ। ਗੁਰਬਿੰਦਰ ਕੌਰ, ਕਮਰੇ ਤੋਂ ਉੱਠ ਕੇ, ਆਪਣੀ ਲੜਕੀ ਨੂੰ ਸੁਲਾਉਣ ਚਲੇ ਗਏ। ਰਾਤ ਦੇ 12 ਵਜ ਗਏ ਸੀ। ਹੋਰ ਥੋੜੀ ਦੇਰ ਗੁਜ਼ਰਨ ਤੋਂ ਬਾਅਦ, ਮੇਜਰ ਸਾਹਿਬ ਨੇ ਅੱਖਾਂ ਖੋਲੀਆਂ ਅਤੇ ਲੇਖਕ ਵੱਲ ਤਕਿਆ। ਆਉ ਚਲੀਏ ਸੰਮਪੂਰਨ ਜੀ, ਤੁਹਾਨੂੰ ਮੈਂ ਤੁਹਾਡੇ ਘਰ ਛੱਡ ਆਵਾਂ। "ਪਰ ਮੇਰਾ ਸਵਾਲ ਬਾਕੀ ਹੈ" ਮੈਂ ਕਿਹਾ ਉਹ ਮੇਰੇ ਵੱਲ ਤਕਣ ਲੱਗ ਪਏ।

ਪਰ ਤੁਸੀਂ ਇਹ ਸ਼ਬਦ ਕਿਥੋਂ ਲਏ ਹਨ: ਉਹ ਕਿਹੜਾ ਬੂਟਾ ਹੈ - ਹਰ ਥਾਂ ਜੋ ਪਲਦਾ ਹੈ। ਇਸਦਾ ਜਵਾਬ ਗੁਰਬਿੰਦ ਨੇ ਦਿੱਤਾ ਅਤੇ ਆਪਣੀ ਸੁਰੀਲੀ ਅਵਾਜ ਵਿੱਚ ਗਾ ਕੇ ਸੁਣਾਇਆ-

**ਉਹ ਕਿਹੜਾ ਬੂਟਾ ਏ? ਹਰ ਥਾਂ ਜੋ ਪਲਦਾ ਏ,**
**ਆਰੇ ਦੇ ਦੰਦਿਆਂ ਤੇ, ਰੰਬੀ ਦੀਆਂ ਧਾਰਾਂ ਤੇ,**
**ਖੈਬਰ ਦੇ ਦੱਰਿਆਂ ਵਿੱਚ, ਸਰਸਾ ਦੀਆਂ ਲਹਿਰਾਂ ਤੇ,**
**ਸਤਲੁਜ ਦੇ ਕੰਢੇ ਤੇ, ਲੱਖੀ ਦੇ ਜੰਗਲ ਵਿੱਚ,**
**ਰੋੜਾਂ ਵਿੱਚ, ਰਕੜਾਂ ਵਿੱਚ, ਬੰਜਰਾਂ ਵਿੱਚ, ਝੱਖੜਾਂ ਵਿੱਚ, ਗੜਿਆਂ ਵਿੱਚ, ਮੀਂਹਾਂ ਵਿੱਚ, ਸਰਹੰਦ ਦੀਆਂ ਨੀਹਾਂ ਵਿੱਚ,**
**ਜਿੱਥੇ ਵੀ ਲਾ ਦਈਏ, ਓਥੇ ਹੀ ਪਲਦਾ ਏ,**
**ਜਿਤਨਾ ਇਹ ਛਾਂਗ ਦਈਏ, ਉਤਨਾ ਇਹ ਫਲਦਾ ਏ....। ਇਹ ਸਿੱਖੀ ਦਾ ਬੂਟਾ ਹੈ, ਇਹ ਸਿੱਖੀ ਦਾ ਬੂਟਾ ਹੈ।**

( ਪ੍ਰੋ ਮੋਹਨ ਸਿੰਘ)

**********

# ਬੰਦਾ ਸਿੰਘ ਬਹਾਦਰ

[redacted]

ਕਵੀਸ਼ਰ ਚੇਤ ਸਿੰਘ ਨਨਹੇੜੀਆਂ

ਭਾਈ ਮਾਧੋ ਦਾਸ ਬੈਰਾਗੀ ਨੰਦੇੜ ਵਿੱਚ ਕੋਈ ਸੋਲਾਂ ਸਾਲਾਂ ਤੋਂ ਗੋਦਾਵਰੀ ਦੇ ਕੰਢੇ ਤੇ ਆਸ਼ਰਮ ਬਣਾ ਕੇ ਰਹਿ ਰਿਹਾ ਸੀ। ਸਤੰਬਰ 1708 ਈ: ਵਿੱਚ ਜਦੋਂ ਸਾਹਿਬ-ਏ-ਕਮਾਲ ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਧਰੋਂ ਨੰਦੇੜ ਦੀ ਧਰਤੀ 'ਤੇ ਪਹੁੰਚੇ ਤਾਂ ਉਸ ਦੀ ਮੁਲਾਕਾਤ ਗੁਰੂ ਸਾਹਿਬ ਨਾਲ ਹੋਈ। ਆਪਣੇ ਸੰਪਰਕ ਵਿੱਚ ਆਉਣ ਉਪਰੰਤ ਗੁਰੂ ਜੀ ਨੇ ਭਾਈ ਬੈਰਾਗੀ ਦੀ ਚੰਗੀ ਤਰ੍ਹਾਂ ਪਰਖ ਪੜ੍ਹਤਾਲ ਕਰਨ ਉਪਰੰਤ ਉਸਨੂੰ ਆਪਣੇ ਨੇੜੇ ਲਾ ਲਿਆ। ਪਹਾੜੀ ਰਾਜਿਆਂ ਤੇ ਮੁਗਲ ਹੁਕਮਰਾਨਾਂ ਵਲੋਂ ਸਿੱਖ ਪੰਥ ਨਾਲ ਕੀਤੀਆਂ ਗਈਆਂ ਵਧੀਕੀਆਂ ਤੋਂ ਉਸਨੂੰ ਜਾਣੂ ਕਰਾਇਆ। ਉਨ੍ਹਾਂ ਵਲੋਂ ਸਿੱਖਾਂ ਨਾਲ ਕੀਤੀਆਂ ਬੇਇਨਸਾਫੀ ਤੇ ਕੀਤੇ ਯੁਧਾਂ ਬਾਰੇ ਵੀ ਜਾਣਕਾਰੀ ਦਿੱਤੀ। ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦਾ ਵੀ ਭਾਈ ਮਾਧੋ ਦਾਸ ਨੂੰ ਪੂਰਾ ਗਿਆਨ ਹੋ ਗਿਆ ਸੀ। ਭਾਈ ਮਾਧੋ ਦਾਸ ਦੇ ਸੁਭਾਅ ਅਨੁਸਾਰ ਬਦਲਾ ਲੈਣ ਦੀ ਭਾਵਨਾ ਨਾਲ ਉਸਦੇ ਡੌਲੇ ਫਰਕਣ ਲੱਗ ਪਏ। ਉਸਦੀ ਸੋਚ ਬਣ ਗਈ ਕਿ ਜੇਕਰ ਗੁਰੂ ਜੀ ਉਸਨੂੰ ਪੰਜਾਬ ਵੱਲ ਨੂੰ ਭੇਜਣ ਤਾਂ ਮੁਗਲਾਂ ਵਲੋਂ ਹੋਈਆਂ ਵਧੀਕੀਆਂ ਦਾ ਉਹ ਗਿਣ-ਗਿਣ ਕੇ ਬਦਲਾ ਲੈ ਲੈਣ। ਜਿੰਨਾ ਚਿਰ ਉਹ ਸੂਬੇਦਾਰ ਵਜੀਰ ਖਾਂ ਦਾ ਖੂਨ ਪਾਣੀ ਨਾ ਵਗਾ ਦੇਵੇ ਉਸਨੂੰ ਚੈਨ ਨਹੀਂ ਆਵੇਗਾ।

ਕਲਗੀਧਰ ਪਾਤਸ਼ਾਹ ਨੇ ਉਸਨੂੰ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਾਕੇ ਸਿੰਘ ਸਜਾਇਆ। ਉਸ ਦਾ ਨਾਮ ਮਾਧੋ ਦਾਸ ਬੈਰਾਗੀ ਤੋਂ ਬਦਲ ਕੇ ਬੰਦਾ ਸਿੰਘ ਬਹਾਦਰ ਰੱਖਿਆ। ਪੰਜਾਬ ਵੱਲ ਨੂੰ ਵਹੀਰਾਂ ਘੱਤਣ ਲਈ ਉਸਨੂੰ ਹਰੀ ਝੰਡੀ ਵਿਖਾਈ। ਗੁਰ ਮਰਿਯਾਦਾ ਅਨੁਸਾਰ ਉਸਨੂੰ ਸੁਝਾਅ ਅਤੇ ਹਦਾਇਤਾਂ ਦਿੱਤੀਆਂ ਗਈਆਂ। ਇਕ ਨਾ ਟੁੱਟਣ ਵਾਲਾ ਤੀਰ ਕਮਾਣ ਦਿੱਤਾ। ਆਪਣੇ ਭੱਥੇ ਵਿਚੋਂ ਪੰਜ ਤੀਰਾਂ ਦੀ ਬਖਸ਼ਿਸ਼ ਕੀਤੀ ਜੋ ਕਿ ਕਿਸੇ ਖਾਸ ਮੌਕੇ ਹੀ ਵਰਤੇ ਜਾ ਸਕਦੇ ਸਨ, ਇਹ ਆਦੇਸ਼ ਸਨ। ਇਕ ਝੰਡਾ (ਨਿਸ਼ਾਨ) ਤੇ ਇਕ ਨਗਾਰਾ ਦੇ ਕੇ ਨਾਲ ਪੰਜ ਪਿਆਰੇ ਭੇਜੇ। ਪੰਜ ਪਿਆਰਿਆਂ ਦਾ ਕੰਮ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਤੇ ਭਾਈ ਬੰਦਾ ਸਿੰਘ ਬਹਾਦਰ ਨੂੰ ਸਲਾਹ ਮਸ਼ਵਰਾ ਦੇਣਾ ਸੀ। ਭਾਵੇਂ ਪੰਜਾਬ ਵੱਲ ਨੂੰ ਰਵਾਨਗੀ ਸਮੇਂ ਬੰਦਾ ਸਿੰਘ ਬਹਾਦਰ ਨਾਲ ਸਿੰਘਾਂ ਦੀ ਗਿਣਤੀ ਥੋੜੀ ਸੀ ਪਰ ਬੰਦਾ ਸਿੰਘ ਬਹਾਦਰ ਦੇ ਮਿਸ਼ਨ ਦਾ ਪਤਾ ਚੱਲਣ ਤੇ ਰਸਤੇ ਵਿੱਚ ਇਹ ਗਿਣਤੀ ਵਧਦੀ ਗਈ। ਕੁੱਝ ਚੋਰ ਡਾਕੂ ਵਿੱਚ ਮਿਲ ਗਏ ਸਨ ਪਰ ਫੌਜ ਦੀ ਗਿਣਤੀ ਹਜ਼ਾਰਾਂ ਵਿੱਚ ਹੋ ਗਈ ਸੀ। ਗੁਰੂ ਸਾਹਿਬ ਵਲੋਂ ਥਾਪੜਾ ਦੇਕੇ ਭੇਜੇ ਬੰਦਾ ਸਿੰਘ ਬਹਾਦਰ ਵਲੋਂ ਬੜੀ ਕਾਮਯਾਬੀ ਨਾਲ ਸਰਜੀਕਲ ਸਟਰਾਈਕ ਕੀਤੀ ਗਈ। ਬਹੁਤ ਸਾਰੇ ਸ਼ਹਿਰਾਂ ਤੇ ਕਸਬਿਆਂ ਵਿੱਚ ਸਿੱਖ ਕੌਮ ਦੀ ਧਾਂਕ ਜਮਾ ਦਿੱਤੀ। ਇਕ ਦਿਨ ਐਸਾ ਆਇਆ ਕਿ ਪੰਜਾਬ ਵਿੱਚ ਪਿੰਡ ਚਪੜਚਿੜੀ ਦੇ ਮੈਦਾਨ ਵਿੱਚ ਸਿੱਖ ਫੌਜ ਬੰਦਾ ਸਿੰਘ ਬਹਾਦਰ ਦੀ ਅਤੇ ਸੂਬੇਦਾਰ ਵਜ਼ੀਰ ਖਾਂ ਦੀਆਂ ਫੌਜਾਂ ਵਿਚਕਾਰ ਘਮਸਾਨ ਦੀ ਲੜਾਈ ਹੋਈ। ਸਿੰਘਾਂ ਨੇ ਸੂਬੇਦਾਰ ਵਜ਼ੀਰ ਖਾਂ ਦੀ ਛਾਤੀ ਵਿੱਚ ਤੀਰ ਮਾਰਕੇ ਉਸਨੂੰ ਜਿਊਂਦੇ ਨੂੰ ਕਾਬੂ ਕਰ ਲਿਆ। ਉਸ ਵਲੋਂ ਕੀਤੇ ਹੋਏ ਪਾਪ ਮਸੂਮਾਂ ਦਾ ਖੂਨ ਵਹਾਉਣ ਤੇ ਹੋਰ ਵਧੀਕੀਆਂ ਦੀ ਯਾਦ ਉਸਨੂੰ ਦੁਆਈ ਗਈ। ਬੁਰੇ ਹਾਲੀ ਉਸਨੂੰ ਤਰਸਾ ਤਰਸਾ ਕੇ ਇਸ ਦੁਨੀਆਂ ਤੋਂ ਚਲਦਾ ਕੀਤਾ। ਸਰਹਿੰਦ 'ਤੇ ਸਿੱਖ ਰਾਜ ਦਾ ਝੰਡਾ ਗੱਡ ਦਿੱਤਾ। ਸੁੱਚਾ ਨੰਦ ਨੂੰ ਵੀ ਪਰਿਵਾਰ ਸਮੇਤ ਉਸਦੀ ਕਰਨੀ ਦੇ ਫਲ ਛਕਾ ਕੇ, ਬੁਰੀ ਹਾਲਤ ਵਿੱਚ ਇਹ ਸੰਸਾਰ ਛੱਡਣ ਲਈ ਮਜਬੂਰ ਕਰ ਦਿੱਤਾ। ਬੰਦਾ ਸਿੰਘ ਬਹਾਦਰ ਦਾ ਅਪਰੇਸ਼ਨ ਇਹ ਬਹੁਤ ਲੰਮੇਰਾ ਸੀ। ਦੱਸਿਆ ਜਾਂਦਾ ਹੈ ਕਿ ਇਸ ਦੌਰਾਨ ਉਸਨੂੰ ਕਸਬਾ ਮੰਡੀ (ਹਿਮਾਚਲ ਪ੍ਰਦੇਸ਼) ਵਿੱਚ ਇਕ ਦਿਨ ਇਕ ਔਰਤ ਟੱਕਰੀ। ਉਸ ਬਾਬਤ ਮਹਿਰੂਮ ਗਿਆਨੀ ਚੇਤ ਸਿੰਘ ਜੀ ਬਹਾਰ, ਨਨਹੇੜੀਆਂ ਵਲੋਂ ਲਿਖੀ ਇੱਕ ਕਵਿਤਾ ਹੇਠ ਲਿਖੇ

ਅਨੁਸਾਰ ਹੈ ਜੀ:-
ਬੰਦੇ ਵਿੱਚ ਮੰਡੀ, ਵੇਖੀ ਨੱਢੀ,
ਸੋਹਣੀ ਸ਼ਕਲ ਸੀ ਬਦਰੇ ਮੁਨੀਰ ਵਰਗੀ।
ਗੋਰਾ ਮੁੱਖ ਓਹਦਾ ਚੰਦ ਚੌਧਵੀਂ ਦਾ,
ਵਿੱਚ ਹੁਸਨ ਦੇ ਸੀ ਸੋਹਣੀ ਹੀਰ ਵਰਗੀ।
ਕਾਮਦੇਵ ਦਾ ਇਸਤ੍ਰੀ ਰੂਪ ਧਾਰਿਆ,
ਛੱਬ ਮੁੱਖਦੀ ਮਾਹੇ ਮੁਨੀਰ ਵਰਗੀ।
ਗਜ, ਗਾਮਨੀ, ਹਸਨੀ, ਪਦਮਨੀ ਸੀ,
ਹੈਸੀ ਪਰੀ ਦੀ ਅਸਲ ਤਸਵੀਰ ਵਰਗੀ।
ਜ਼ੁਲਫ਼ਾਂ ਨਾਗ ਕਾਲੇ ਰਹੇ ਮਾਰ ਕੁੰਡਲ,
ਤਿੱਖੀ ਪਲਕ ਸੀ ਤੀਰ ਤਕਦੀਰ ਵਰਗੀ।
ਭਵਾਂ ਕਾਲੀਆਂ ਵਾਲੀਆਂ ਵਿੱਚ ਕੰਨਾਂ,
ਢਾਲ ਨੱਕ ਦੀ ਨੋਕ ਸ਼ਮਸ਼ੀਰ ਵਰਗੀ।
ਬੈਠੀ ਕਾਮੀਆਂ ਦੇ ਤਾਈਂ ਫੰਦਣੇ ਨੂੰ,
ਕੁੰਡੀ ਹੁਸਨ ਦੀ ਲਾ ਮਾਹੀਗੀਰ ਵਰਗੀ।
ਕੈਦ ਕਰਨ ਦੇ ਵਾਸਤੇ ਸੋਹਣਿਆਂ ਨੂੰ,
ਪਿੱਛੇ ਲਟਕਦੀ ਗੁੱਤ ਜੰਜ਼ੀਰ ਵਰਗੀ।
ਕਾਲੇ ਨੈਣ ਮਿੱਠੇ ਬੈਣ ਕੋਇਲ ਵਾਂਗੂੰ,
ਛਾਤੀ ਉਭਰੀ ਸਿਓ ਕਸ਼ਮੀਰ ਵਰਗੀ।
ਗੋਰਾ ਰੰਗ ਜਿਉਂ ਸਾਫ਼ ਸਫੈਦ ਮਰਗਰ,
ਤਿੱਖੀ ਤੇਜ਼ ਨਿਗ੍ਹਾ ਸੀ ਤੀਰ ਵਰਗੀ।
ਬੰਦਾ ਦੇਖਦੇ ਸਾਰ ਹੋ ਮੋਹਿਤ ਗਿਆ,
ਬੇ ਨਜ਼ੀਰ ਉਹ ਬੇਨਜ਼ੀਰ ਵਰਗੀ।
ਜ਼ਰਾ ਹੱਸਕੇ ਜਿੰਦ ਨੂੰ ਕੱਢ ਲੈਗੀ,
ਮਿੱਠੀ ਬੋਲੀ ਸੀ ਖੋਏ ਦੀ ਖੀਰ ਵਰਗੀ।
ਡੁੱਲ੍ਹ ਡੁੱਲ੍ਹ ਪੈਂਦਾ ਕੱਜਲ ਅੱਖੀਆਂ 'ਚੋਂ,
ਸਿਰ ਤੇ ਚੀਰਨੀ ਸਿੱਧੀ ਲਕੀਰ ਵਰਗੀ।
ਨਖਰੇ ਨਾਲ ਬਾਜ਼ਾਰ ਦੇ ਵਿੱਚ ਬੈਠੀ,
ਮੜਕ ਬਾਦਸ਼ਾਹ ਅਤੇ ਵਜ਼ੀਰ ਵਰਗੀ।
ਸੁਰਖੀ, ਪਾਊਡਰ ਸਰੀਰ ਨੂੰ ਕੀਤਾ ਰੋਗਨ,
ਮਿਲੀ ਬੰਦੇ ਨੂੰ ਓਹ ਬਣਕੇ ਪੀਰ ਵਰਗੀ।
ਜਿਸਦੀ ਸਿਫਤ ਨੂੰ ਕਵੀ ਬਹਾਰ ਲਿਖਦਾ,
ਹੈਸੀ ਨੱਢੀ ਉਹ ਵੱਡੇ ਅਮੀਰ ਵਰਗੀ।

**ਪੇਸ਼ਕਸ਼:** ਸ਼ਮਸ਼ੇਰ ਸਿੰਘ
(ਡਿਪਟੀ ਡਾਇਰੈਕਟਰ, ਡੀ.ਪੀ.ਆਈ)
**98158-71192**

*ਸਫ਼ਾ 30 ਦਾ ਬਾਕੀ*

ਦਾਖਲ ਹੋਏ।

ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਪਿਛੇ ਮੁੜ ਕੇ ਨਹੀਂ ਵੇਖਿਆ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਥੋਂ ਹੀ ਗੁਰੂ ਸਾਹਿਬਾਨ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਤਰ੍ਹਾਂ ਇਕ 'ਬਚੂੰਗੜੀ ਕੌਮ' ਨੇ ਅਚਾਨਕ ਕੱਦ ਕੱਢਿਅ ਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਜ਼ਾਹਿਰ ਹੈ ਸਰਹਿੰਦ ਦੀ 'ਖੂਨੀ ਦੀਵਾਰ' ਸਿੱਖ ਰਾਜ ਦਾ ਨੀਂਹ-ਪੱਥਰ ਸਾਬਤ ਹੋਈ। ਗੱਲ ਨੂੰ ਸਮੇਟਦਿਆਂ, ਜ਼ਰਾ ਧਿਆਨ ਦੇਣਾ ! ਇਹ ਸਾਕਾ ਸਰਹਿੰਦ ਦੇ ਤਿੱਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਮੁਗਲਾਂ 'ਤੇ ਜਿੱਤ ਪ੍ਰਾਪਤ ਕਰਕੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ।

ਸੋ, ਸਾਕਾ ਸਰਹਿੰਦ ਸਾਡਾ ਗੌਰਵਮਈ ਵਿਰਸਾ ਹੈ। ਆਪਣੇ ਇਸ ਸ਼ਾਨਾਮੱਤੇ ਇਤਿਹਾਸ ਨੂੰ ਯਾਦ ਰੱਖਣਾ ਸਾਡਾ ਫਰਜ਼ ਬਣਦਾ ਹੈ। ਉੱਝ ਵੀ "ਤੁਹਾਡੇ ਅੰਗ-ਸੰਗ ਤੁਹਾਡੇ ਸ਼ਹੀਦ, ਤੁਹਾਥੋਂ ਕੋਈ ਆਸ ਰੱਖਦੇ ਹਨ।" - ਪਾਸ਼

ਦੇਸ਼ ਤੇ ਕੌਮ 'ਤੇ ਕੁਰਬਾਨ ਹੋਣ ਵਾਲੇ ਬਾਲ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਅੱਜ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜੁੜੀਆਂ ਹਨ ਅਤੇ ਸ਼ਹਾਦਤ ਦੀ ਸਰ-ਜਮੀਨ ਫਤਹਿਗੜ੍ਹ ਸਾਹਿਬ ਦੀ ਲਹੂ ਭਿੱਜੀ ਧਰਤੀ ਨੂੰ ਮਸਤਕ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝਦੀਆਂ ਹਨ। ਆਉ ! ਆਪਾਂ ਵੀ ਇਸੇ ਪਵਿੱਤਰ ਦਿਹਾੜੇ 'ਤੇ ਛੋਟੇ ਲੋਹ ਪੁਰਸ਼ ਸਾਹਿਬਜ਼ਾਦਿਆਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਦ ਦਾ ਪ੍ਰਣ ਲਈਏ। ਬੱਸ, ਇਹੋ ਇਨ੍ਹਾਂ ਨੰਨ੍ਹੇ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

**9217845812**

**********



# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

**❀ ਸੱਚੇ ਬੋਲ ❀**

ਦੇਸ਼ ਭਗਤਾਂ ਨੇ ਲਏ ਸੀ ਜੋ ਸੁਪਨੇ,
ਉਹ ਕਿਸਨੇ ਗਿੱਧ ਮਧੋਲੀ ਦਿੱਤੇ?
ਪੂੰਜੀਵਾਦੀ ਇਹ ਮਾਡਲ ਅਪਣਾ ਲਿਆ ਜੋ,
ਏਹਨੇ ਕਿਰਤੀ ਮਜ਼ਦੂਰ ਸਭ ਰੋਲ਼ ਦਿੱਤੇ!
ਸਿਹਤ, ਸਿੱਖਿਆ ਵਿਕਾਸ ਦੀ ਘੁੱਟ ਸੰਘੀ,
ਕਰ ਏਹਨਾਂ ਦੇ ਬਿਸਤਰ ਗੋਲ ਦਿੱਤੇ!
ਕਾਰਪੋਰੇਟਾਂ ਦੀ ਬਾਂਦੀ ਸਰਕਾਰ ਹੋਈ
ਸੱਚੇ ਬੋਲ ਇਹ ਕੈਲਵੀ ਬੋਲ ਦਿੱਤੇ!

----- 0 -----

**❀ ਸਾਡਾ ਕਿਰਦਾਰ ❀**

ਸਾਂਡੀ ਸਾਂਝ ਹੈ ਝੂਠ ਦੇ ਨਾਲ ਪੱਕੀ,
ਅਸੀਂ ਸੱਚ ਨੂੰ ਸੂਲੀ ਤੇ ਟੰਗਦੇ ਹਾਂ।
ਐਵੇਂ ਸੱਪ ਨੂੰ ਅਸੀਂ ਹਾਂ ਦੋਸ਼ ਦੇਂਦੇ,
ਆਪ ਸੱਪ ਬਣਕੇ ਸਭ ਨੂੰ ਡੰਗਦੇ ਹਾਂ।
ਸਾਂਝੀਵਾਲਤਾ, ਏਕਤਾ, ਭਾਈਚਾਰਾ
ਅਮਨਸ਼ਾਂਤੀ ਲਿਤਾੜ ਕੇ ਲੰਘਦੇ ਹਾਂ।
ਕੀ ਸਾਡਾ ਕਿਰਦਾਰ ਹੈ ਕੈਲਵੀ ਜੀ?
ਮਾਰੀ ਜਾਂਦੇ ਲਲਕਾਰੇ ਨਿੱਤ ਜੰਗ ਦੇ ਹਾਂ।

----- 0 -----

**❀ ਸਹੀ ਇਲਾਜ ❀**

ਕਿਸੇ ਸੱਜਣ ਨੇ ਪੁੱਛਿਆ-ਕੈਲਵੀ ਜੀ!
ਰੋਗੀ ਦੇਸ਼ ਦਾ ਕੀ ਇਲਾਜ ਕਰੀਏ?
ਸੋਨ ਚਿੜੀ ਸੀ-ਬਣ ਗਈ ਹੁਣ ਮਿੱਟੀ
ਕਿਵੇਂ ਏਸ ਨੂੰ ਉੱਡਣਾ ਬਾਜ਼ ਕਰੀਏ?
ਧਰਮ ਸਿੰਘ ਹਕੀਮ ਦੇ ਤੁਸੀਂ ਪੁੱਤਰ
ਦੱਸੋ ਕੋਈ ਨੁਸਖਾ-ਉਹੀ ਕਾਜ ਕਰੀਏ।
"ਮੇਰੇ ਮਿੱਤਰੋ''-ਦੇਸ਼ ਇਹ ਤਾਂ ਬਚਦੈ
ਜੇ ਕਿਰਤੀਆਂ ਦਾ ਏਥੇ ਰਾਜ ਕਰੀਏ।

----- 0 -----

**❀ ਗੱਲਾਂ ਦੇ ਗੋਲ ਗੱਪੇ ❀**

ਪੈਦਾ ਹੁੰਦੀਆਂ ਨਿੱਤ ਸਮੱਸਿਆਵਾਂ
ਮਿਲ ਬੈਠ ਕੇ ਏਹਨਾਂ ਨੂੰ ਹੱਲ ਕਰੀਏ।
ਬਹਿਸਬਾਜ਼ੀ 'ਚੋਂ ਭਲਾ ਕੀ ਨਿਕਲਣਾ ਏਂ
ਵਾਧੂ ਭੇੜ ਦਿਮਾਗ ਨੂੰ ਡੱਲ ਕਰੀਏ!
ਤੁਹਮਤ ਬਾਜ਼ੀਆਂ ਨੇ ਬਾਜ਼ੀ ਪਾਈ ਪੁੱਠੀ
ਕਦੇ ਅੱਜ ਕਰੀਏ-ਕਦੇ ਕਲ ਕਰੀਏ!
ਨੇਤਾ ਕੈਲਵੀ ! ਗੱਲਾਂ ਦੇ ਗੋਲ ਗੱਪੇ-
ਲੋਕੋ ਉੱਠੋ! ਹੁਣ ਏਹਨਾਂ ਨਾ ਗੱਲ ਕਰੀਏ।

----- 0 -----

**❀ ਜਮਹੂਰੀਅਤ ਦਾ ਚੋਲਾ ❀**

ਪੂਛ ਕੁੱਤੇ ਦੀ ਸਾਥੋਂ ਨਾ ਹੋਈ ਸਿੱਧੀ,
ਕਰ ਕਰ ਵੇਖਿਆ ਬਹੁਤ ਉਚੇਚ ਮੀਆਂ।
ਨਵਾਂ ਚੋਲਾ ਜਮਹੂਰੀਅਤ ਦਾ ਪਹਿਨਿਆ
ਜੋ ਆਇਆ ਜ਼ਰਾ ਨਾ ਅਸਾਂ ਦੇ ਮੇਚ, ਮੀਆਂ।
ਗੱਡੀ ਖੜ ਖੜ ਕਰਕੇ ਖੜਕ ਰਹੀ ਏ
ਢਿੱਲਾ ਹੋ ਗਿਆ ਇੱਕ ਇੱਕ ਪੇਚ ਮੀਆਂ।
ਧੱਕੇ ਲਾ-ਲਾ ਕੈਲਵੀ ਹੰਭ ਗਏ ਹਾਂ
ਦੇਈਏ ਹੁਣ ਕਬਾੜ ਵਿੱਚ ਵੇਚ ਮੀਆਂ।

----- 0 -----

9878381474

# 1. ਸ਼ੋਭਾ ਪੱਤਰ

## ਰੰਗਕਰਮੀ, ਅਨੁਵਾਦਕ, ਆਲੋਚਕ, ਸਭਿਆਚਾਰ ਪ੍ਰੇਮੀ ਤੇ ਬਹੁ-ਗੁਣਵੰਤਾ ਸਾਹਿਤਕਾਰ ਡਾ. ਸਤੀਸ਼ ਕੁਮਾਰ ਵਰਮਾ



| | | |
|---|---|---|
| ਨਾਮ | : | ਡਾ. ਸਤੀਸ਼ ਕੁਮਾਰ ਵਰਮਾ |
| ਪਿਤਾ | : | ਸ੍ਰੀ ਸ਼ਾਮ ਲਾਲ |
| ਮਾਤਾ | : | ਸ੍ਰੀ ਮਤੀ ਦਵਾਰਕੀ ਦੇਵੀ |
| ਪਤਨੀ | : | ਸ੍ਰੀ ਮਤੀ ਪਰਮਜੀਤ ਬੇਦੀ ਵਰਮਾ (ਡਾ.) |
| ਜਨਮ ਮਿਤੀ | : | 04-09-1955 |
| ਵਿੱਦਿਅਕ ਯੋਗਤਾ | : | ਐਮ.ਏ (ਪੰਜਾਬੀ, ਅੰਗਰੇਜ਼ੀ, ਹਿੰਦੀ), ਐਮ. ਫਿਲ, ਪੀ.ਐਚ.ਡੀ (ਪੰਜਾਬੀ) |
| ਵਰਤਮਾਨ ਅਹੁਦਾ | : | ਪ੍ਰੋਫੈਸਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ |

ਨਾਟਕ ਤੇ ਰੰਗ ਮੰਚ, ਰੇਡੀਓ, ਟੀ.ਵੀ., ਸਿਨੇਮਾ, ਲੋਕਧਾਰਾ ਤੇ ਸਭਿਆਚਾਰ ਤੁਲਨਾਤਮਕ ਅਧਿਐਨ, ਬਾਲ ਸਾਹਿਤ, ਕੋਸ਼ਕਾਰੀ, ਅਨੁਵਾਦ, ਸਿੱਖ ਅਧਿਐਨ, ਪੰਜਾਬ ਦੀ ਵਿਰਾਸਤ, ਆਲੋਚਨਾ ਤੇ ਸੰਪਾਦਨਾ ਦੇ ਖੇਤਰਾਂ ਵਿੱਚ ਪੈੜਾਂ ਪਾਉਣ ਵਾਲੇ ਡਾ. ਸਤੀਸ਼ ਕੁਮਾਰ ਵਰਮਾ ਇੱਕ ਬਹੁ-ਗੁਣਵੰਤੀ ਸਖ਼ਸ਼ੀਅਤ ਦਾ ਨਾਮ ਹੈ। ਜੀਵਨ ਦਾ ਮੁੱਢ ਸੰਘਰਸ਼ਮਈ ਹੋਣ ਕਾਰਨ ਗੁਣਕਾਰੀ ਬਣਦਾ ਚਲੇ ਗਿਆ। ਕਰੜੀ, ਕਠੋਰ ਤੇ ਕਿਰਤੀ ਬਿਰਤੀ ਨੇ ਸਫ਼ਰ ਨੂੰ ਚਾਨਣਮਈ ਤੇ ਚਿੰਤਨਸ਼ੀਲ ਬਣਾ ਦਿੱਤਾ। ਇਸੇ ਕਰਕੇ ਆਪ ਨੂੰ ਹਾਜ਼ਰ-ਜੁਆਬ ਗਿਆਨ ਕੋਸ਼ ਦਾ ਗਿਆਤਾ ਕਹਿਣਾ ਉਚਿੱਤ ਹੈ।

ਸਾਹਿਤ ਤੇ ਸਭਿਆਚਾਰ ਦੇ ਹਰ ਰੂਪ-ਸਰੂਪ ਨੂੰ ਵਿਕਸਤ ਕਰਨ ਵਿੱਚ ਆਪ ਦੀ ਭੂਮਿਕਾ ਨਿਰਸੰਦੇਹ ਪ੍ਰਸੰਸਾਮਈ ਹੈ। ਮੰਚ ਸੰਚਾਲਨ ਦਾ ਹੁੰਨਰੀ ਅੰਦਾਜ਼ਿ-ਬਿਆਨ ਸਰੋਤਿਆਂ ਨੂੰ ਕੀਲ ਲੈਂਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ, ਅਕਾਦਮੀਆਂ, ਸਾਹਿਤਕ ਸੰਸਥਾਵਾਂ, ਸਭਾਵਾ ਤੇ ਹੋਰ ਮਾਧਿਅਮਾਂ ਰਾਹੀਂ ਗਲੋਬਲ ਪੱਧਰ 'ਤੇ ਆਪਦੀ ਹਾਜ਼ਰੀ ਦਾ ਲੇਖਾ-ਜੋਖਾ ਸਰਗਰਮੀਆਂ ਦੀ ਇੱਕ ਲੰਮੀ ਲੜੀ ਹੈ। ਆਪ ਦੀ ਅਧਿਆਪਨ ਦੇ ਖੇਤਰ'ਚ ਗੁਰੂ ਤੇ ਸ਼ਗਿਰਦ ਦੇ ਰਿਸ਼ਤਿਆਂ ਦੀ ਪਾਕੀਜ਼ਗੀ ਦੀ ਸ਼ੋਭਾ ਮਾਣ-ਮੱਤੀ ਹੈ। ਨਾਰਵੇ, ਸਵੀਡਨ, ਡੈਨਮਾਰਕ, ਕੈਨੇਡਾ, ਜਰਮਨੀ, ਆਸਟ੍ਰੇਲੀਆ ਤੇ ਪਾਕਿਸਤਾਨ ਮੁਲਕਾਂ ਵਿੱਚ ਪੰਜਾਬੀ ਦੇ ਪ੍ਰਚਾਰ-ਪ੍ਰਸਾਰ ਲਈ ਆਪ ਨੇ ਸਿਦਕਦਿਲੀ ਦਾ ਸਬੂਤ ਦਿੱਤਾ।

ਅਜਿਹੀ ਬਹੁ-ਗੁਣਵੰਤੀ ਸਖ਼ਸ਼ੀਅਤ ਡਾ ਸਤੀਸ਼ ਕੁਮਾਰ ਵਰਮਾ ਨੂੰ ਗਿ. ਗੁਰਚਰਨ ਸਿੰਘ ਅੰਮ੍ਰਿਤਸਰ ਪੁਰਸਕਾਰ 2019 ਪੁਆਧੀ ਪੰਜਾਬੀ ਸੱਥ ਮੁਹਾਲੀ ਸੋਲ੍ਹਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ ਭੇਟਾ ਕਰਕੇ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ





# 2. ਸ਼ੋਭਾ ਪੱਤਰ

## ਮਿਹਨਤੀ ਤੇ ਸਿਰੜੀ ਚਿੱਤਰਕਾਰ

## ਹਾਕਮ ਸਿੰਘ (ਮੋਰਿੰਡਾ)



| | | |
|---|---|---|
| ਨਾਮ | : | ਸ.ਹਾਕਮ ਸਿੰਘ |
| ਪਿਤਾ | : | ਸ. ਰਤਨ ਸਿੰਘ |
| ਮਾਤਾ | : | ਸ੍ਰੀ ਮਤੀ ਜੁਗਿੰਦਰ ਕੌਰ |
| ਪਤਨੀ | : | ਸ੍ਰੀ ਮਤੀ ਸੰਤੋਸ਼ ਕੌਰ |
| ਜਨਮ ਮਿਤੀ | : | 09-10-1948 |
| ਵਿਦਿਅਕ ਯੋਗਤਾ | : | ਮੈਟ੍ਰਿਕ, ਆਰਟ ਐਂਡ ਕਰਾਫਟ ਡਿਪਲੋਮਾ |

ਮੋਰਿੰਡਾ ਨੇੜੇ ਪਿੰਡ ਕਾਂਝਲਾ ਦੇ ਜੰਮਪਲ ਸ. ਹਾਕਮ ਸਿੰਘ ਪੰਜਾਬ ਸਿੱਖਿਆ ਵਿਭਾਗ ਵਿਚ ਬਤੌਰ ਡਰਾਇੰਗ ਮਾਸਟਰ ਸ਼ਾਨਦਾਰ ਸੇਵਾਵਾਂ ਨਿਭਾ ਕੇ ਅਕਤੂਬਰ, 2006'ਚ ਸੇਵਾ ਮੁਕਤ ਹੋਏ। ਆਪ ਜਿਸ ਸਕੂਲ ਵਿੱਚ ਰਹੇ, ਉਸ ਨੂੰ ਸੁਦੰਰੀਕਰਨ ਵਿੱਚ ਪੈੜਾਂ ਪਾਈਆਂ ਤੇ ਆਪਣੇ ਵਿਦਿਆਰਥੀਆਂ ਨੂੰ ਚਿਤੱਰਕਲਾ'ਚ ਪ੍ਰਬੀਨ ਬਣਾਇਆ। ਆਪਦੀ ਚਿਤੱਰਕਾਰੀ ਵੰਨ-ਸਵੰਨਤਾ ਦੇ ਵਿਸ਼ਿਆਂ ਨਾਲ ਭਰਪੂਰ ਹੈ ਜਿਸ ਦੀ ਗਿਣਤੀ ਹਜ਼ਾਰਾਂ ਤੋਂ ਵੱਧ ਬਣਦੀ ਹੈ। ਸਿੱਖ - ਇਤਿਹਾਸ ਤੇ ਸਿੱਖ-ਗੁਰੂ ਸਾਹਿਬਾਨ ਦੀ ਚਿੱਤਰਕਾਰੀ ਲਈ ਆਪ ਨੇ ਸ. ਸ਼ੋਭਾ ਸਿੰਘ ਤੇ ਸ.ਕਿਰਪਾਲ ਸਿੰਘ ਦੀ ਰੀਲਿਸਟਿਕ-ਸ਼ੈਲੀ ਨੂੰ ਅਪਣਾਇਆ। ਕੋਤਵਾਲੀ ਗੁਰਦੁਆਰਾ ਸਾਹਿਬ ਮੋਰਿੰਡਾ ਵਿਖੇ ਆਪ ਦੀ ਉਘੀ ਪੇਟਿੰਗ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਦਰਸ਼ਕਾਂ ਦੇ ਮਨ ਨੂੰ ਮੋਹ ਲੈਂਦੀ ਹੈ।

ਆਪਦੀਆਂ ਪੇਟਿੰਗਾਂ ਸ੍ਰੀ ਅਨੰਦਪੁਰ ਸਾਹਿਬ ਅਜਾਇਬ ਘਰ, ਗੋਬਿੰਦ ਧਾਮ ਗੁਰਦੁਆਰਾ ਸਾਹਿਬ, ਚਮਕੌਰ ਸਾਹਿਬ ਲੰਗਰ ਹਾਲ, ਗੁਰਦੁਆਰਾ ਬੀਬੀ ਮੁਮਤਾਜ ਕੋਟਲੇ ਨਿਹੰਗ, ਗੁਰਦੁਆਰਾ ਟਿੱਬੀ ਸਾਹਿਬ ਤੇ ਹੋਰ ਬਹੁਤ ਸਾਰੇ ਗੁਰਦੁਆਰਿਆਂ'ਚ ਸਸ਼ੋਭਤ ਹਨ। ਉਘੀਆਂ ਸਖ਼ਸ਼ੀਅਤਾਂ ਦੇ ਪੋਰਟ੍ਰੇਟ ਬਣਾਉਣ ਦੀ ਨਿਪੁੰਨਤਾ ਨੇ ਆਪ ਨੂੰ ਬੜੀ ਸ਼ੁਹਰਤ ਦਿੱਤੀ ਜਿਨ੍ਹਾਂ'ਚ ਸ਼ਹੀਦ ਕਾਂਸ਼ੀ ਰਾਮ, ਸ਼ਹੀਦ ਭਗਤ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਸੰਗਤ ਸਿੰਘ ਤੇ ਕਿੰਨੇ ਹੀ ਹੋਰ ਮਹਾਂ-ਪੁਰਖਾਂ ਤੇ ਸੰਤਾਂ ਦੇ ਪੋਰਟ੍ਰੇਟ ਗਿਣੇ ਜਾ ਸਕਦੇ ਹਨ। All India Fine Arts Exhibition 2003'ਚ ਆਪ ਦਾ ਚਿਤਰਿਆ ਕਲਪਨਾ ਚਾਵਲਾ ਦਾ ਪੋਰਟ੍ਰੇਟ ਚੁਣਿਆ ਗਿਆ।

ਅਜਿਹੇ ਬੁਰਸ਼ ਦੇ ਧਨੀ ਤੇ ਪਰ-ਉਪਕਾਰੀ ਚਿੱਤਰਕਾਰ ਸ.ਹਾਕਮ ਸਿੰਘ ਨੂੰ ਗਿ. ਰਤਨ ਸਿੰਘ ਸਹੌੜਾਂ ਵਾਲਾ ਪੁਰਸਕਾਰ 2019 ਪੁਆਧੀ ਪੰਜਾਬੀ ਸੱਥ ਮੁਹਾਲੀ - 16ਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ ਭੇਟ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ





34

# 3. ਸ਼ੋਭਾ ਪੱਤਰ

## ਮਾਂ-ਬੋਲੀ ਪੰਜਾਬੀ ਦਾ ਮਾਣ, ਪ੍ਰਬੁੱਧ ਅਧਿਆਪਕ ਲੇਖਕ

## ਡਾ. ਰਾਜਿੰਦਰ ਸਿੰਘ ਕੰਬੋਜ



ਨਾਮ : ਸ.ਰਾਜਿੰਦਰ ਸਿੰਘ ਕੰਬੋਜ
ਪਿਤਾ : ਸ. ਪ੍ਰੇਮ ਸਿੰਘ
ਮਾਤਾ : ਸ੍ਰੀ ਮਤੀ ਰਣਜੀਤ ਕੌਰ
ਪਤਨੀ : ਸ੍ਰੀ ਮਤੀ ਜਸਵਿੰਦਰ ਕੌਰ
ਜਨਮ ਮਿਤੀ : 5-1-1975
ਯੋਗਤਾ : ਬੀ.ਏ., ਬੀ. ਐਡ, ਐਮ. ਏ (ਪੰਜਾਬੀ), ਪੀ.ਐਚ. ਡੀ. (ਪੰਜਾਬੀ)
ਪਿਛੋਕੜ : ਪਿੰਡ ਬੂਹਾ ਤਹਿ. ਰਾਜਪੁਰਾ, ਜ਼ਿਲ੍ਹਾ ਪਟਿਆਲਾ

ਅਧਿਆਪਨ ਦੇ ਕਿੱਤੇ ਨੂੰ ਸੁੱਚਮਤਾ ਤੇ ਸੁਹਿਰਦਤਾ ਦੇਣ ਵਾਲਾ ਡਾ. ਰਾਜਿੰਦਰ ਸਿੰਘ ਕੰਬੋਜ ਬਨੂੜ ਦੇ ਨੇੜੇ ਪਿੰਡ ਬੂਹਾ ਦਾ ਜੰਮਪਲ ਹੈ ਜਿਸਨੇ ਐਮ.ਏ. ਪੰਜਾਬੀ ਤੇ ਪੀ.ਐਚ.ਡੀ. ਕਰਨ ਉਪਰੰਤ ਯੂ.ਟੀ. ਚੰਡੀਗੜ੍ਹ ਦੇ ਸਕੂਲਾਂ'ਚ ਮਾਂ - ਬੋਲੀ ਪੰਜਾਬੀ ਦੀ ਸੇਵਾ ਲਈ ਨਾਮਣਾ ਖੱਟਿਆ । ਇਸੇ ਕਰਕੇ ਸਿਖਿਆ ਵਿਭਾਗ ਚੰਡੀਗੜ੍ਹ ਪ੍ਰਸ਼ਾਸਨ ਯੂ.ਟੀ.ਨੇ ਆਪ ਨੂੰ 2013'ਚ ਸਟੇਟ ਐਵਾਰਡ ਨਾਲ ਸਨਮਾਨਿਤ ਕੀਤਾ । ਇਸੇ ਵਰ੍ਹੇ, ਸੀ.ਬੀ.ਐਸ.ਈ ਵੱਲੋਂ ਆਪ ਨੂੰ ਭਾਰਤ'ਚੋਂ ਚੁਣੇ ਗਏ 35 ਅਧਿਆਪਕਾਂ'ਚੋਂ ਕੇਵਲ ਤੇ ਕੇਵਲ ਪੰਜਾਬੀ ਭਾਸ਼ਾ ਦੇ ਅਧਿਆਪਕ ਵਜੋਂ ਆਪ ਨੂੰ ਨੈਸ਼ਨਲ ਐਵਾਰਡ 2019 ਨਾਲ ਅਲੰਕ੍ਰਿਤ ਕੀਤਾ ਗਿਆ। ਆਪ ਇਸ ਵੇਲੇ ਸਰਕਾਰੀ ਸੈਕੰਡਰੀ ਸਕੂਲ ਸੈਕਟਰ 43'ਚ ਪੰਜਾਬੀ ਦੇ ਅਧਿਆਪਕ ਹਨ ।

ਆਪ ਇੱਕ ਸੁਲਝੇ ਹੋਏ ਨਿਮਰ ਸੁਭਾਅ ਪੰਜਾਬੀ ਲੇਖਕ ਹਨ । ਆਪ ਦੀਆਂ 9 ਕਿਤਾਬਾਂ ਛਪ ਚੁੱਕੀਆਂ, ਤੇ ਐਨ. ਸੀ. ਈ. ਆਰ. ਟੀ. ਦੇ 650 ਵੀਡੀਓ ਤੋਂ ਇਲਾਵਾ 15 ਪੁਸਤਕਾਂ ਦਾ ਪੰਜਾਬੀ'ਚ ਅਨੁਵਾਦ ਵੀ ਆਪ ਨੇ ਕਰਕੇ ਰਾਸ਼ਟਰੀ ਪੱਧਰ'ਤੇ ਧਾਕ ਜਮਾਈ ਹੈ । ਆਪ ਦੀ ਖੋਜ ਪੁਸਤਕ 'ਪੰਜਾਬੀ ਕਹਾਣੀ : ਕਿਸਾਨੀ ਦੇ ਹੋਂਦਮੂਲਕ ਸਰੋਕਾਰ', ਵਿਸ਼ੇਸ਼ ਜ਼ਿਕਰਯੋਗ ਹੈ । ਆਪ ਨੇ ਦਿੱਲੀ ਤੋਂ ਇਲਾਵਾ, ਹੋਰ ਬਹੁਤ ਸਾਰੀਆਂ ਸੰਸਥਾਵਾਂ ਵਿੱਚ ਸੈਂਕੜਿਆਂ ਦੀ ਗਿਣਤੀ ਵਿੱਚ ਵਰਕਸ਼ਾਪਾਂ ਅਤੇ ਸੈਮੀਨਾਰਾਂ ਵਿਚ ਰਿਸੋਰਸ ਪਰਸਨ ਵੱਜੋਂ ਪ੍ਰਤੀਨਿਧਤਾ ਕੀਤੀ ਹੈ । ਕਿੰਨੇ ਹੀ ਹੋਰ ਸਨਮਾਨ ਆਪ ਦੀ ਝੋਲੀ ਪੈ ਚੁੱਕੇ ਹਨ ਤੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦੀ ਨਿਰਾਲੀ ਵਿਧੀ, ਆਪ ਦੀ ਹਰਮਨ ਪਿਆਰਤਾ ਤੇ ਲਗਨ ਦੀ ਪਛਾਣ ਹੈ ।

ਅਜਿਹੇ ਪੰਜਾਬੀ ਦੇ ਆਦਰਸ਼ਕ ਅਧਿਆਪਕ ਲੇਖਕ ਡਾ. ਰਾਜਿੰਦਰ ਸਿੰਘ ਕੰਬੋਜ ਨੂੰ ਮਾਸਟਰ ਸਰੂਪ ਸਿੰਘ ਨੰਬਰਦਾਰ ਪੁਰਸਕਾਰ 2019 ਪੁਆਧੀ ਪੰਜਾਬੀ ਸੱਥ ਮੁਹਾਲੀ 16ਵੇਂ ਸਨਮਾਨ ਸਮਾਗਮ ਮੌਕੇ ਭੇਟ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ




35

# 4. ਸ਼ੋਭਾ ਪੱਤਰ

# ਪ੍ਰਿੰ. ਨਸੀਬ ਸਿੰਘ ਸੇਵਕ ਗੁਰਮਤਿ-ਸਾਹਿਤਕਾਰ, ਖੋਜੀ ਤੇ ਮਿਹਨਤੀ ਸੰਪਾਦਕ



| | | |
|---|---|---|
| ਨਾਮ | : | ਸ. ਨਸੀਬ ਸਿੰਘ ਸੇਵਕ |
| ਪਿਤਾ | : | ਜੱਥੇਦਾਰ ਬਖਸ਼ੀਸ਼ ਸਿੰਘ |
| ਮਾਤਾ | : | ਸ੍ਰੀਮਤੀ ਗੁਰਬਚਨ ਕੌਰ |
| ਪਤਨੀ | : | ਸ੍ਰੀਮਤੀ ਜਤਿੰਦਰਬੀਰ ਕੌਰ (Retd. Teacher) |
| ਜਨਮ ਮਿਤੀ | : | 16-09-1949 |
| ਪਿਛੋਕੜ | : | ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ |
| ਵਿੱਦਿਆ ਯੋਗਤਾ | : | ਐਮ.ਏ., ਬੀ.ਐਡ., (ਧਰਮ ਅਧਿਐਨ, ਪੰਜਾਬੀ, ਸਿੱਖਿਆ ਅਤੇ ਸਮਾਜ ਵਿਗਿਆਨ) |
| ਵਰਤਮਾਨ ਪਤਾ | : | ਪਿੰਡ ਕਜਹੇੜੀ, ਯੂ.ਟੀ., ਚੰਡੀਗੜ੍ਹ |

ਪਿੰਡ ਕਲੌੜ (ਨੰਦਪੁਰ) ਦੇ ਜੰਮਪਲ ਲਗਾਤਾਰ ਦਸ ਸਾਲਾਂ ਤੋਂ ਭਾਈ ਦਿੱਤ ਸਿੰਘ ਪਤ੍ਰਿਕਾ (ਮਾਸਿਕ ਪੰਜਾਬੀ) ਦੇ ਮੁੱਖ ਸੰਪਾਦਕ ਵਜੋਂ ਨਿਸ਼ਕਾਮ ਸੇਵਾ ਨਿਭਾ ਰਹੇ, ਪ੍ਰਿੰ. ਨਸੀਬ ਸਿੰਘ ਸੇਵਕ, ਪੰਜਾਬ ਸਿੱਖਿਆ ਵਿਭਾਗ'ਚੋਂ, ਪ੍ਰਿੰਸੀਪਲ ਦੀਆਂ ਸ਼ਾਨਦਾਰ ਸੇਵਾਵਾਂ ਨਿਭਾਉਣ ਸਦਕਾ ਸਟੇਟ ਅਵਾਰਡ ਨਾਲ ਸਨਮਾਨੇ ਗਏ। ਆਪ ਨੇ ਸਮਾਜ ਭਲਾਈ ਅਤੇ ਸਾਹਿਤ ਦੇ ਖੇਤਰ ਵਿੱਚ ਆਪਣੇ ਆਪ ਨੂੰ ਸਮਰਪਿਤ ਕਰਕੇ ਨਾਮ ਖੱਟਿਆ। ਆਪਦਾ ਬੇਟਾ ਹਰਚਰਨ ਸਿੰਘ ਨਿੰਪੀ ਗੋਲਡ ਮੈਡਾਲਿਸਟ ਇਨ ਸਕੇਟਿੰਗ ਤੇ ਦੋ ਬੇਟੀਆਂ ਪੂਰੀ ਮਹਿਮਾ ਖੱਟ ਰਹੀਆਂ ਹਨ । ਗਿ. ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ) ਦੇ ਪ੍ਰਧਾਨ ਵੱਜੋਂ ਆਪਨੇ ਸਚਾਰੂ ਭੂਮਿਕਾ ਨਿਭਾਈ।

ਆਪ ਦੀਆਂ ਪੰਜਾਬੀ'ਚ ਛਪੀਆਂ ਜ਼ਿਕਰਯੋਗ ਪੁਸਤਕਾਂ: ਗੁਰੂ ਨਾਨਕ ਦੀ ਬਾਣੀ ਵਿੱਚ ਸੰਗਤ ਦਾ ਸੰਕਲਪ, ਵਿੱਦਿਆ ਵਿਚਾਰੀ ਕੀ ਕਰੇ, ਏਕੇ ਦਾ ਨਾਹਰਾ, ਬੰਦ ਕਿਤਾਬ ਦੇ ਵਰਕੇ, ਕੰਧਾਂ ਤੇ ਲਕੀਰਾਂ ਅਤੇ ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ ਹਨ। ਕੁਝ ਪੁਸਤਕਾਂ ਦਾ ਸੰਪਾਦਨ ਵੀ ਕੀਤਾ ਤੇ ਕੁਝ ਸਾਂਝੀਆਂ ਪ੍ਰਕਾਸ਼ਨਾਵਾਂ ਹਨ। ਲਿਖਣ ਪ੍ਰਕਿਰਿਆ ਅਜੇ ਜਾਰੀ ਹੈ ।

ਅਜਿਹੇ ਉਘੇ ਸਮਾਜ-ਸੇਵੀ, ਸੁਘੜ-ਸੰਪਾਦਕ, ਖੋਜੀ ਵਿਦਵਾਨ, ਕਵੀ, ਪੱਤਰਕਾਰ ਤੇ ਦਰਵੇਸ਼ ਸਾਹਿਤਕਾਰ ਨਿਮਰ ਸੁਭਾਅ ਦੇ ਮਾਲਕ ਪ੍ਰਿੰ. ਨਸੀਬ ਸਿੰਘ ਸੇਵਕ ਨੂੰ ਪੁਆਧੀ ਪੰਜਾਬੀ ਸੱਥ ਮੁਹਾਲੀ, ਸੋਲ੍ਹਵੇਂ ਸਾਲਾਨਾ ਸਨਮਾਨ ਸਮਾਗਮ 2019 ਮੌਕੇ ਸਾਹਿਤਕਾਰ ਗੁਰਬਖਸ਼ ਸਿੰਘ ਕੇਸਰੀ ਪੁਰਸਕਾਰ ਪ੍ਰਦਾਨ ਕਰਕੇ ਅਤੀ ਖੁਸ਼ੀ ਮਹਿਸੂਸ ਕਰ ਰਹੀ ਹੈ। ਮੁਬਾਰਕਾਂ ਹੋਣ!

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ





36

# 5. ਸ਼ੋਭਾ ਪੱਤਰ

## ਗੁਰਮਤਿ-ਸਾਹਿਤ ਦੇ ਕਾਵਿ-ਪ੍ਰਸੰਗਾਂ ਦਾ ਕਵੀ

## ਸ. ਗੁਰਦੀਪ ਸਿੰਘ ਦੀਪ



| | | |
|---|---|---|
| ਨਾਮ | : | ਸ.ਗੁਰਦੀਪ ਸਿੰਘ ਦੀਪ |
| ਪਿਤਾ | : | ਸ. ਮੇਹਰ ਸਿੰਘ |
| ਮਾਤਾ | : | ਸ੍ਰੀਮਤੀ ਦਰੋਪਤ ਕੌਰ |
| ਪਤਨੀ | : | ਸ੍ਰੀ ਮਤੀ ਮਨਜੀਤ ਕੌਰ |
| ਜਨਮ ਮਿਤੀ | : | 13-9-1943 |
| ਪਿਛੋਕੜ | : | ਪਿੰਡ ਤੇ ਡਾਕ. ਬੋਹ ਤਹਿ ਤੇ ਜ਼ਿਲ੍ਹਾ ਅੰਬਾਲਾ (ਹਰਿਆਣਾ) |
| ਯੋਗਤਾ | : | ਮੈਟ੍ਰਿਕ |
| ਨੌਕਰੀ | : | ਭਾਰਤੀ ਫੌਜ'ਚੋਂ ਬਤੌਰ ਹੌਲਦਾਰ ਸੇਵਾ-ਮੁਕਤ |

ਪਿੰਡ ਬੋਹ ਦੇ ਜੰਮਪਲ ਸ.ਗੁਰਦੀਪ ਸਿੰਘ ਦੀਪ ਨੂੰ ਬਚਪਨ ਵਿੱਚ ਆਪਣੇ ਪਰਿਵਾਰ'ਚੋਂ ਪੰਜਾਬੀ ਕਵਿਤਾ ਤੇ ਸੰਗੀਤ ਕਲਾ ਦਾ ਮੋਹ ਜਾਗ ਪਿਆ। ਜਵਾਨੀ ਨੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਗੀਤ ਲਿਖਣ ਵਲ ਤੋਰ ਦਿੱਤਾ। ਰੋਟੀ ਰੋਜ਼ੀ ਲਈ ਫੌਜ ਵਿੱਚ ਪ੍ਰਵੇਸ਼ ਕੀਤਾ ਤੇ ਉਥੇ ਸਾਥੀਆਂ ਨਾਲ ਕਵਿਤਾਵਾਂ ਤੇ ਗੀਤ ਗਾਉਣ ਦੇ ਅਵਸਰ ਮਿਲਦੇ ਰਹੇ। ਅਫਸਰਾਂ ਤੋਂ ਸ਼ਲਾਘਾ ਮਿਲਦੀ ਰਹੀ। ਕੀਰਤਨ ਕਰਨ ਦੇ ਸ਼ੌਕ ਨਾਲ ਫੌਜ ਵਿੱਚ ਹੋਰ ਵੀ ਚੜ੍ਹਤ ਹੋ ਗਈ। ਇਸ ਦੌਰਾਨ ਖੇਡਾਂ ਵਿੱਚ ਵੀ ਪੈਰ ਜਮਾਈ ਕੀਤੀ। ਦੇਸ਼ ਦੀ ਰਖਿੱਆ ਲਈ ਭਾਰਤ-ਚੀਨ ਤੇ ਭਾਰਤ-ਪਾਕ ਜੰਗ ਵਿੱਚ ਪੂਰੇ ਜੋਸ਼ ਨਾਲ ਹਿੱਸਾ ਲਿੱਤਾ। ਫੌਜ'ਚੋਂ ਹੌਲਦਾਰ ਦਾ ਰੁਤਬਾ ਲੈ ਕੇ ਸੇਵਾ ਮੁਕਤ ਹੋਣ ਉਪਰੰਤ ਆਪ ਮਾਂ-ਬੋਲੀ ਦੀ ਸੇਵਾ ਵਿੱਚ ਜੁਟ ਗਏ ਤੇ ਹੌਸਲਾ ਮਿਲਿਆ।

ਸਿੱਖ ਇਤਿਹਾਸ ਨੂੰ ਘੋਖ ਕੇ ਆਪ ਨੇ ਕਾਵਿ-ਪੁਸਤਕਾਂ ਦੀ ਸਿਰਜਣਾ ਕੀਤੀ ਜਿਨ੍ਹਾਂ ਨੂੰ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਨੇ ਸੁੰਦਰ ਦਿੱਖ ਨਾਲ ਪ੍ਰਕਾਸ਼ਿਤ ਕੀਤਾ। ਉਹ ਹਨ: ਭਗਤੀ ਤੇ ਸ਼ਕਤੀ ਦੇ ਰੰਗ, ਸ਼ਰਧਾ ਦੇ ਫੁੱਲ, ਸ਼ਹੀਦੇ ਦਾਸਤਾਂ, ਉਚ ਦਾ ਪੀਰ, ਸਿੱਖੀ ਦੀ ਗੂੰਜ ਅਤੇ ਤੇਗਾਂ ਦੀ ਛਾਵੇਂ। ਢਾਡੀ ਵਾਰਾਂ ਦੇ ਪ੍ਰਸੰਗ ਕਹਿਣ ਲਈ ਆਪ ਕਾਵਿ ਦੇ ਕਈ ਰੂਪਕ ਛੰਦਾਂ ਦੀ ਵਰਤੋਂ ਕਰਦੇ ਹਨ ਤੇ ਰੌਚਿਕਤਾ ਭਰ ਦੇਂਦੇ ਹਨ।

ਅਜਿਹੇ ਉਦੱਮੀ ਤੇ ਗੁਰਮਤਿ ਸਾਹਿਤ ਦੇ ਸੁਰੀਲੇ ਕਵੀ ਸ.ਗੁਰਦੀਪ ਸਿੰਘ ਦੀਪ ਨੂੰ ਸ. ਹਰਚੰਦ ਸਿੰਘ ਪਟਵਾਰੀ ਪੁਰਸਕਾਰ 2019 ਪੁਆਧੀ ਪੰਜਾਬੀ ਸੱਥ ਮੁਹਾਲੀ 16ਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ ਭੇਟ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ





# 6. ਸ਼ੋਭਾ ਪੱਤਰ

## ਵੰਨ - ਸਵੰਨੀ ਜੈਵਿਕ ਖੇਤੀ ਦਾ ਸਫ਼ਲ ਤੇ ਉਦੱਮੀ ਕਿਸਾਨ

## ਸ.ਅਵਤਾਰ ਸਿੰਘ (ਤੀੜਾ)



ਨਾਮ : ਸ. ਅਵਤਾਰ ਸਿੰਘ
ਪਿਤਾ : ਸ. ਬੀਰ ਸਿੰਘ
ਮਾਤਾ : ਸ੍ਰੀ ਮਤੀ ਚਰਨ ਕੌਰ
ਪਤਾ : ਪਿੰਡ ਤੀੜਾ, ਤਹਿ ਖਰੜ, ਜ਼ਿਲ੍ਹਾ ਐਸ.ਏ.ਐਸ ਨਗਰ, (ਮੁਹਾਲੀ)
ਪਤਨੀ : ਸ੍ਰੀਮਤੀ ਹਰਜਿੰਦਰ ਜੀਤ ਕੌਰ
ਯੋਗਤਾ : ਬੀ.ਏ, ਮਾਰਕਿਟਿੰਗ ਮੈਨੇਜਮੈਂਟ (ਪੀ.ਯੂ.), ਮਾਸਟਰ ਡਿਗਰੀ ਇਨ ਪਰਸਨਲ ਮੈਨੇਜਮੈਂਟ

ਤਿੰਨ ਭਰਾਵਾਂ ਦੀ ਤਿੰਨ ਏਕੜ ਜਮੀਨ'ਚ ਅਤੇ ਦੋ ਏਕੜ ਜ਼ਮੀਨ ਠੇਕੇ' ਤੇ ਲੈ ਕੇ ਸ. ਅਵਤਾਰ ਸਿੰਘ ਆਪਣੇ ਪਿੰਡ ਤੀੜਾ ਵਿਖੇ ਵੰਨ-ਸਵੰਨੀ ਜੈਵਿਕ ਖੇਤੀ ਕਰਕੇ ਅਚੰਭੇ ਸੁਪਨਿਆਂ ਨੂੰ ਸਾਕਾਰ ਕਰ ਰਿਹਾ ਹੈ। ਨੌਕਰੀ ਤੋਂ ਸੇਵਾ-ਮੁਕਤ ਹੋ, ਖੇਤੀ ਕਰਨਾ ਉਸ ਦਾ ਜਨੂਨ ਹੀ ਬਣ ਗਿਆ। ਖੇਤੀ 'ਚ ਬੁਲੰਦੀਆਂ ਨੂੰ ਛੂਹਣ ਕਰਕੇ ਪੰਜਾਬ ਸਰਕਾਰ ਨੇ ਆਪ ਨੂੰ 2011'ਚ ਸਫਲ ਕਿਸਾਨ ਦੇ ਪੁਰਸਕਾਰ ਨਾਲ ਸਨਮਾਨਿਆ। ਖੇਤੀ ਦੇ ਧੰਦੇ'ਚ ਆਪ ਦੀ ਪਤਨੀ ਹਰਜਿੰਦਰਜੀਤ ਕੌਰ, ਪੁੱਤਰ ਮਨਬੀਰ ਸਿੰਘ ਤੇ ਨੂੰਹ ਗੁਰਪ੍ਰੀਤ ਕੌਰ ਪੂਰਾ ਸਹਿਯੋਗ ਦੇ ਰਹੇ ਹਨ।

ਆਪਦੇ ਅਕਾਲ ਸਹਾਇ ਆਰਗੈਨਿਕ ਫਾਰਮ ਤੀੜਾ ਦੇ ਪਰੋਡਕਟ ਦਾਲਾਂ, ਸ਼ਹਿਦ, ਸਾਬਣ, ਆਚਾਰ, ਪੀਸੀ ਹਲਦੀ, ਦੇਸੀ ਮੁਰਗੀ ਦੇ ਅੰਡੇ ਆਦਿ ਗਾਹਕਾਂ ਦੀ ਮਨ-ਪਸੰਦ ਮੰਗ ਬਣ ਗਏ ਹਨ। ਆਲੂ, ਪਿਆਜ, ਲਸਣ ਤੇ ਸਬਜ਼ੀਆਂ ਆਪ ਮੰਡੀ'ਚ ਵੇਚਦੇ ਹਨ। ਤਿੰਨ ਕਨਾਲ'ਚ ਸ਼ੈਡ ਥੱਲੇ ਗੰਡੋਇਆਂ ਦੀ ਖਾਦ ਦੀ ਵਿਕਰੀ ਆਪਦੀ ਵਿਸ਼ੇਸ਼ ਉਪਲਬਧੀ ਹੈ। ਆਪਦੇ ਫਾਰਮ'ਚ ਆਮਲਾ, ਚੀਕੂ, ਆਨਾਰ, ਆਲੂ, ਅਮਰੂਦ, ਪਪੀਤਾ, ਨਿੰਬੂ, ਸੀਤਾਫਲ, ਅਲੂਚਾ, ਬਿਲ ਆਦਿ ਵੇਖੇ ਜਾ ਸਕਦੇ ਹਨ। ਪ੍ਰਕਿਰਤੀ ਨਾਲ ਇੱਕ-ਮਿੱਕ ਹੋਣਾ ਆਪਦਾ ਮਿਸ਼ਨ ਹੈ। ਧਰਤੀ ਨੂੰ ਜ਼ਹਿਰਲੀ ਹੋਣ ਤੋਂ ਬਚਾਉਣ ਲਈ ਜੈਵਿਕ-ਖੇਤੀ ਕਰਨਾ ਆਪਦਾ ਕ੍ਰਾਂਤੀਕਾਰੀ ਕਦਮ ਹੈ।

ਖੇਤੀ ਦਾ ਕੰਮ ਮਹਿੰਦਰਾ ਸ਼ਾਨ ਦੇ ਟਰੈਕਟਰ ਕਮ ਜੀਪ, ਜਿਸ ਦੀ ਕੀਮਤ ਦੋ ਲੱਖ ਚਾਲੀ ਹਜ਼ਾਰ ਹੈ, ਰਾਹੀਂ ਕੀਤਾ ਜਾਂਦਾ ਹੈ ਤੇ ਸਿੰਜਾਈ ਆਧੁਨਿਕ ਢੰਗ-ਫੁਆਰਾ ਸਿਸਟਮ ਤੇ ਡ੍ਰਿਪ ਸਿਸਟਮ ਨਾਲ ਕੀਤੀ ਜਾਂਦੀ ਹੈ। ਉੱਤਮ ਖੇਤੀ ਦੇ ਕਥਨ ਨਾਲ ਵਰੋਸਾਇਆ ਇਹ ਪਰਿਵਾਰ ਖੁਸ਼ਹਾਲੀ ਭਰੇ ਜੀਵਨ ਦੀ ਮਿਸਾਲ ਹੈ।

ਅਜਿਹੇ ਉਦੱਮੀ ਕਿਸਾਨ ਸ. ਅਵਤਾਰ ਸਿੰਘ ਨੂੰ ਮਾਸਟਰ ਗੁਰਚਰਨ ਸਿੰਘ ਸਕਰੁੱਲਾਪੁਰ ਪੁਰਸਕਾਰ 2019, ਪੁਆਧੀ ਪੰਜਾਬੀ ਸੱਥ ਮੁਹਾਲੀ ਸੋਲ੍ਹਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ , ਭੇਟਾ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ




38

# 7. ਸ਼ੋਭਾ ਪੱਤਰ

## ਉਸਾਰੂ ਦ੍ਰਿਸ਼ਟੀਵਾਨ, ਆਦਰਸ਼ਕ ਸੁਆਣੀ, ਸਮਾਜ-ਸੇਵਕਾ
## ਸ੍ਰੀ ਮਤੀ ਰਣਧੀਰ ਕੌਰ (ਸੰਤੇਮਾਜਰਾ)



| | | |
|---|---|---|
| ਨਾਮ | : | ਸ੍ਰੀ ਮਤੀ ਰਣਧੀਰ ਕੌਰ |
| ਪਤੀ | : | ਸ. ਸੁਖਦੇਵ ਸਿੰਘ |
| ਮਾਤਾ | : | ਸ੍ਰੀਮਤੀ ਰਣਜੀਤ ਕੌਰ |
| ਪਿਤਾ | : | ਸ. ਕਰਮ ਸਿੰਘ |
| ਪੇਕਾ ਪਿੰਡ | : | ਫਤਹਿਪੁਰ ਖੁਰਦ (ਹੁਸ਼ਿਆਰਪੁਰ) |
| ਵਰਤਮਾਨ ਰਹਾਇਸ਼ | : | ਪਿੰਡ ਤੇ ਡਾਕ - ਸੰਤੇਮਾਜਰਾ ਤਹਿ ਤੇ ਜ਼ਿਲ੍ਹਾ : ਐਸ. ਏ ਐਸ ਨਗਰ (ਮੁਹਾਲੀ) |
| ਵਿੱਦਿਅਕ ਯੋਗਤਾ | : | ਬੀ.ਏ.(ਗਰੈਜੁਏਟ) |
| ਬੇਟੀਆਂ | : | 1. ਜਨਮੀਤ ਕੌਰ, 2. ਜਨਪ੍ਰੀਤ ਕੌਰ 3. ਮਨਮੋਹਨ ਕੌਰ 4. ਦਿਲਰਾਜ ਕੌਰ 5. ਪੁਸ਼ਪਿੰਦਰ ਕੌਰ |

ਪਿੰਡ ਸੰਤੇਮਾਜਰਾ ਦੀ ਉਘੀ ਸਖ਼ਸ਼ੀਅਤ ਸ੍ਰੀ ਮਤੀ ਰਣਧੀਰ ਕੌਰ ਉਸਾਰੂ ਦ੍ਰਿਸ਼ਟੀ ਦੀ ਮਾਲਕ, ਆਦਰਸ਼ਕ ਸੁਆਣੀ ਤੇ ਸਮਾਜ-ਸੇਵਕਾ ਵੱਜੋਂ ਜਾਣੀ ਜਾਂਦੀ ਹੈ। ਆਪਦੇ ਪਤੀ ਅਗਾਂਹ ਵਧੂ ਤੇ ਨੇਕਦਿਲ ਇਨਸਾਨ ਸ. ਸੁਖਦੇਵ ਸਿੰਘ ਦੇ ਪਿਤਾ ਕਾਮਰੇਡ ਗੁਰਬਖਸ ਸਿੰਘ ਡਕੋਟਾ ਸਨ। ਇਸ ਪਰਿਵਾਰ ਨੇ ਸਰਕਾਰ ਦੇ ਕਠੋਰ ਵਤੀਰਿਆਂ ਦੀ ਜਹਾਲਤ ਝੱਲ ਕੇ ਕਦੇ ਹਾਰ ਨਹੀਂ ਮੰਨੀ ਤੇ ਔਕੜਾਂ ਦਾ ਸਾਹਮਣਾ ਕੀਤਾ ਤੇ ਪਰਿਵਾਰ ਨੇ ਪੰਜੇ ਬੇਟੀਆਂ ਨੂੰ ਉਚੱ-ਵਿੱਦਿਆ ਪ੍ਰਦਾਨ ਕਰਕੇ ਮਿਸਾਲ ਪੈਦਾ ਕੀਤੀ। ਧੀਆਂ ਨੂੰ ਪੁੱਤਾਂ ਵਾਂਗ ਜ਼ਿੰਦਗੀ ਦੇ ਰੌਸ਼ਨ ਪੰਧ 'ਤੇ ਤੋਰਿਆ।

ਸ੍ਰੀ ਮਤੀ ਰਣਧੀਰ ਕੌਰ ਪਿੰਡ ਪੰਚਾਇਤ ਦੀ 20 ਸਾਲ ਮੈਂਬਰ ਰਹੀ ਤੇ ਪਿੰਡ ਵਿਕਾਸ ਦੇ ਕੰਮ ਕਰਾਉਣ ਦੀ ਸ਼ੋਭਾ ਖੱਟੀ। ਪਿੰਡ ਪੱਧਰ 'ਤੇ ਮਹਿਲਾ-ਮੰਡਲ ਸਥਾਪਤ ਕੀਤਾ। 25 ਗਊਆਂ ਦੀ ਪਾਲਣਾ ਕਰਕੇ ਦੁੱਧ ਦੇ ਧੰਦੇ ਨੂੰ ਪਵਿੱਤਰ ਬਣਾਇਆ। ਮਿਲਕ ਪਲਾਂਟ ਮੋਹਾਲੀ ਦੀ ਬਤੌਰ ਡਾਇਰੈਕਟਰ ਅਤੇ ਵਾਇਸ ਚੇਅਰਪਰਸਨ ਸੇਵਾ ਨਿਭਾਈ। 1989'ਚ ਆਸਟ੍ਰੇਲੀਆ ਵਿਖੇ ਬਤੌਰ ਪ੍ਰੋਗਰੈਸਿਵ ਡੇਅਰੀ ਫਾਰਮਰਜ਼ ਦੀ ਪ੍ਰਤੀਨਿਧਤਾ ਕੀਤੀ। 1995'ਚ ਫੋਰਥ ਵੂਮਨ ਵਰਲਡ ਕਾਨਫਰੰਸ'ਚ ਚੀਨ ਵਿਜਿੰਗ ਵਿਖੇ ਰੋਪੜ, ਹੁਸ਼ਿਆਰਪੁਰ ਤੇ ਜਲੰਧਰ ਜ਼ਿਲ੍ਹਿਆਂ ਦੀ ਨੁਮਾਇੰਦਗੀ ਕੀਤੀ। ਆਪ ਨੈਸ਼ਨਲ ਫੈਮਿਲੀ ਪਲੈਨਿੰਗ ਐਸੋਸ਼ੀਏਸ਼ਨ ਅਤੇ ਇੰਟਰਨੈਸ਼ਨਲ ਲੈਵਲ ਵੂਮਨ ਸਟੱਡੀ ਵਿੰਗ ਦੇ ਮੈਂਬਰ ਰਹੇ। ਖੇਤੀ ਦੇ ਕੰਮਾਂ ਵਿੱਚ ਵੀ ਆਪਦੀ ਨਿਪੁੰਨਤਾ ਜ਼ਿਕਰ ਯੋਗ ਹੈ।

ਅਜਿਹੀ ਉਸਾਰੂ ਤੇ ਗੁਣਵੰਤੀ ਸੁਆਣੀ ਸ੍ਰੀਮਤੀ ਰਣਧੀਰ ਕੌਰ ਨੂੰ ਪਲੇਠਾ ਮਾਤਾ ਮਹਿੰਦਰ ਕੌਰ, ਪੁਰਸਕਾਰ 2019, ਪੁਆਧੀ ਪੰਜਾਬੀ ਸੱਥ ਮੁਹਾਲੀ ਸੋਲ੍ਹਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ ਭੇਟਾ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ




39

# 8. ਸ਼ੋਭਾ ਪੱਤਰ

# ਸਿੱਖ ਗੁਰ ਇਤਿਹਾਸ ਨਾਲ ਪਰਨਾਇਆ
# ਪਰ-ਉਪਕਾਰੀ ਢਾਡੀ ਮਲਕੀਤ ਸਿੰਘ ਬੀ.ਏ.



| | | |
|---|---|---|
| ਨਾਮ | : | ਸ. ਮਲਕੀਤ ਸਿੰਘ |
| ਪਿਤਾ | : | ਸ. ਗੁਰਦਿਆਲ ਸਿੰਘ |
| ਮਾਤਾ | : | ਸ੍ਰੀਮਤੀ ਬਲਵੰਤ ਕੌਰ |
| ਪਤਨੀ | : | ਸ੍ਰੀਮਤੀ ਬਲਜੀਤ ਕੌਰ |
| ਯੋਗਤਾ | : | ਪੋਸਟ ਗਰੈਜੁਏਟ ਇਨ ਮੈਨੇਜਮੈਂਟ |
| ਜਨਮ ਮਿਤੀ | : | 10-11-1960 |
| ਪਿਛੋਕੜ | : | ਪਿੰਡ ਹਮਾਯੂੰਪੁਰ ਤਸਿੰਬਲੀ ਤਹਿ. ਡੇਰਾਬਸੀ (ਜ਼ਿਲ੍ਹਾ ਮੁਹਾਲੀ) |
| ਵਰਤਮਾਨ ਪਤਾ | : | ਡੀਫੈਂਸ ਕਲੋਨੀ, ਅੰਬਾਲਾ ਕੈਂਟ (ਹਰਿਆਣਾ) |

ਸਿੱਖ ਗੁਰ ਇਤਿਹਾਸ ਦੀ ਚੇਟਕ ਬਚਪਨ ਵਿੱਚ ਲੱਗਣ ਵਾਲੇ ਸ.ਮਲਕੀਤ ਸਿੰਘ ਪਿੰਡ ਹਮਾਯੂੰਪੁਰ ਤਸਿੰਬਲੀ ਦੇ ਜੰਮਪਲ ਹਨ, ਜਿਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਚਰਨ ਛੁਹਾਂ ਪ੍ਰਾਪਤ ਹਨ। ਕਦੇ ਇਹ ਪਿੰਡ ਜ਼ਿਲ੍ਹਾ ਅੰਬਾਲਾ'ਚ ਹੁੰਦਾ ਸੀ ਪਰੰਤੂ ਹੁਣ ਐਸ. ਏ. ਐਸ. ਨਗਰ (ਮੋਹਾਲੀ) ਜ਼ਿਲ੍ਹੇ'ਚ ਪੈਂਦਾ ਹੈ।

ਪੋਸਟ ਗਰੈਜੁਏਸ਼ਨ ਕਰਨ ਉਪਰੰਤ ਸ. ਮਲਕੀਤ ਸਿੰਘ ਫੌਜ 'ਚ ਭਰਤੀ ਹੋਏ ਤੇ ਸ਼ਾਨਦਾਰ ਸੇਵਾਵਾਂ ਨਿਭਾ ਕੇ ਕੈਪਟਨ ਦੇ ਅਹੁਦੇ ਤੋਂ 2017'ਚ ਰੀਟਾਇਰ ਹੋਏ। ਸਿੱਖ ਇਤਿਹਾਸ ਦੇ ਪ੍ਰਸੰਗ ਗਾਉਣ ਕਰਕੇ ਆਪ ਨੂੰ ਚੰਗੀ ਸ਼ੁਹਰਤ ਮਿਲੀ ਤੇ ਸੇਵਾ-ਮੁਕਤ ਹੋਣ ਪਿਛੋਂ ਗੁਰ ਸਿੱਖ ਇਤਿਹਾਸ ਦੇ ਪ੍ਰਸੰਗ ਗਾਉਣ ਲਈ ਆਪਣਾ ਢਾਡੀ ਜੱਥਾ ਤਿਆਰ ਕਰਕੇ, ਦੂਰ-ਦੂਰ ਤੱਕ ਢਾਡੀ ਵਾਰਾਂ ਤੇ ਕਵਿਤਾਵਾਂ ਨਾਲ ਸਰੋਤਿਆਂ ਨੂੰ ਮੰਤਰ ਮੁਗਧ ਕੀਤਾ। ਹੁਣ ਤੱਕ ਆਪ 70 ਕਾਵਿ-ਪ੍ਰਸੰਗ ਸਿਰਜ ਚੁੱਕੇ ਹਨ ਤੇ ਆਪ ਦੀਆਂ ਕਵਿਤਾਵਾਂ ਵਿਦਿਆਰਥੀ ਕਾਵਿ ਮੁਕਾਬਲਿਆਂ'ਚ ਸੁਣਾ ਕੇ ਨਾਮਣਾ ਖੱਟ ਰਹੇ ਹਨ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੇ ਕਈ ਹੋਰ ਅਦਾਰਿਆਂ ਨੇ ਆਪ ਨੂੰ ਢਾਡੀ ਵਾਰਾਂ ਦੇ ਮੁਕਾਬਲਿਆਂ ਲਈ ਬਤੌਰ ਜੱਜ ਦੇ ਮਾਣ ਦੇ ਕੇ ਨਿਵਾਜਿਆ ਹੈ। ਆਪਣੇ ਵਿਰਸੇ ਨੂੰ ਸੰਭਾਲਣਾ ਆਪ ਦਾ ਲਕਸ਼ ਹੈ।

ਅਜਿਹੇ ਖੋਜੀ ਬਿਰਤੀ ਦੇ ਮਾਲਕ ਤੇ ਪ੍ਰਬੀਨ ਢਾਡੀ ਗਾਇਕ ਸ. ਮਲਕੀਤ ਸਿੰਘ ਬੀ.ਏ. ਤੇ ਉਨ੍ਹਾਂ ਦੇ ਸੰਗੀ ਬਹਾਦਰ ਸਿੰਘ ਭੌਰੀਆ, ਸਤਨਾਮ ਸਿੰਘ ਸਾਗਰ ਤੇ ਹਰਦਿਤ ਸਿੰਘ ਭੌਰਾ ਨੂੰ ਢਾਡੀ ਪ੍ਰੀਤਮ ਸਿੰਘ ਕਲੌੜ ਪਲੇਠਾ ਪੁਰਸਕਾਰ 2019 ਪੁਆਧੀ ਪੰਜਾਬੀ ਸੱਥ ਮੁਹਾਲੀ-16ਵੇਂ ਸਾਲਾਨਾ ਸਨਮਾਨ ਸਮਾਗਮ ਮੌਕੇ ਭੇਟ ਕਰਕੇ ਅਤੀ ਗੌਰਵ ਮਹਿਸੂਸ ਕਰ ਰਹੀ ਹੈ।

ਵੱਲੋਂ :

ਪੁਆਧੀ ਪੰਜਾਬੀ ਸੱਥ ਮੁਹਾਲੀ




40

ਸ. ਮਨਮੋਹਨ ਸਿੰਘ ਦਾਊ ਆਪ ਇਕ ਬਹੁਤ ਵੱਡਾ ਸ਼੍ਰੋਮਣੀ ਸਹਿਤਕਾਰ ਹੈ ਅਨੇਕਾਂ ਪੁਸਤਕਾਂ ਦਾ ਰਚੇਤਾ ਹੈ ਉਸ ਬਾਰੇ ਪੁਸਤਕ ਲਿਖਣੀ ਉਹ ਵੀ ਕਿਸੇ ਉੱਚ ਕੋਟੀ ਦੀ ਸ਼ਖਸੀਅਤ ਵਲੋਂ ਆਪਣੇ ਆਪ ਵਿੱਚ ਇੱਕ ਵਿਸ਼ੇਸ਼ ਬਣ ਜਾਂਦੀ ਹੈ। ਡਾ. ਗੁਰਨਾਇਬ ਸਿੰਘ ਵਲੋਂ 'ਮਾਣ ਮੱਤਾ ਸਾਹਿਤਕਾਰ ਮਨਮੋਹਨ ਸਿੰਘ ਦਾਊਂ' ਵੱਡਅਕਾਰੀ ਪੁਸਤਕ ਲਿਖਣੀ ਜਿਸ ਵਿੱਚ ਹਰ ਪਹਿਲੂ 'ਤੇ ਗੱਲ ਕਰਨੀ, ਦਾਊਂ ਸਾਹਿਬ ਲਈ ਇਕ ਬਹੁਤ ਵੱਡੀ ਗੱਲ ਹੈ। ਇਸ ਪੁਸਤਕ ਵਿੱਚ ਤਰ੍ਹਾਂ ਤਰ੍ਹਾਂ ਦੇ ਫੁੱਲ ਇਕੱਠੇ ਕਰਕੇ ਇਕ ਹਾਰ ਵਜੋਂ ਪੇਸ਼ ਕੀਤਾ ਹੈ ਜਿਸ ਤੋਂ ਹਰ ਇਕ ਪ੍ਰਭਾਵਿਤ ਹੁੰਦਾ ਹੈ। ਮਨਮੋਹਨ ਸਿੰਘ ਦਾਊਂ ਜੀ ਨੂੰ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਲੱਖ-ਲੱਖ ਮੁਬਾਰਕਾਂ ਪੇਸ਼ ਕੀਤੀਆਂ ਜਾਂਦੀਆਂ ਹਨ।

ਅਦਾਰੇ ਵਲੋਂ ਕੋਸ਼ਿਸ਼ ਹੋਵੇਗੀ ਕਿ ਇਕ-ਇਕ ਕਰਕੇ ਇਸ ਪੁਸਤਕ ਦੇ ਵਿਚਾਰਾਂ ਨੂੰ ਛਾਪਿਆ ਜਾਵੇ। ਇਸ ਮਹੀਨੇ ਡਾ. ਕਰਨੈਲ ਸਿੰਘ ਸੋਮਲ ਵਲੋਂ ਲਿਖੀ ਅਤੀ ਮਿਲਾਪੜੀ ਤੇ ਅਪਣਤ ਵਾਲੀ ਪਿਆਰ ਤੇ ਮੋਹ ਨਾਲ ਭਿੱਜੀ ਰਚਨਾ 'ਚੰਨ ਦੀ ਰਿਸ਼ਮ ਜਿਹਾ ਚੰਨ ਮਨਮੋਹਨ ਸਿੰਘ ਦਾਊਂ' ਅਤੇ ਇਕ ਕਵਿਤਾ 'ਮਿੱਟੀ' ਜੋ ਦਾਊਂ ਜੀ ਨੇ ਲਿਖੀ ਹੈ ਪੇਸ਼ ਕੀਤੀ ਜਾਂਦੀ ਹੈ। ਦਾਊਂ ਸਾਹਿਬ ਜੀ ਨੂੰ ਮੁਬਾਰਕਾਂ।

ਮੁੱਖ ਸੰਪਾਦਕ

ਮਾਣ ਮੱਤਾ ਸਾਹਿਤਕਾਰ
ਮਨਮੋਹਨ ਸਿੰਘ ਦਾਊਂ



ਮੁੱਖ ਸੰਪਾਦਕ
ਡਾ. ਗੁਰਨਾਇਬ ਸਿੰਘ

# ਮਿੱਟੀ

-ਮਨਮੋਹਨ ਸਿੰਘ ਦਾਊਂ

ਮਿੱਟੀ ਉਤਪਤੀ ਦੀ ਕੁੱਖ ਹੈ
ਬੁੱਕਲ ਜਿਸ ਦੇ ਲਿਪਟੀ ਹੋਈ
ਕਤੇ ਜੁਗਾਂ ਤੋਂ ਹੀ ਚੁੱਪ ਹੈ।
ਮਿੱਟੀ ਭਿੰਨਤਾ ਵਿਭਿੰਨਤਾ ਦਾ
ਕਣ-ਕਣ ਖਿੜਿਆ ਨੂਰ ਹੈ
ਤੇ ਤੂਰ ਹੈ।
ਮਿੱਟੀ ਕਾਦਰੀ ਕਾਇਨਾਤ ਦੀ
ਖ਼ੂਬਸੂਰਤ ਸ਼ਬਦਾਵਲੀ।
ਮਿੱਟੀ ਮਿਹਨਤਾਂ ਦੇ ਪਿੰਡਿਆਂ ਦੀ
ਸੱਚੀ-ਸੁੱਚੀ ਬੰਦਗੀ
ਜੋ ਭੁੱਖਾਂ ਦੂਰ ਕਰਨਾ ਲੋਚਦੀ।
ਮਿੱਟੀ ਥਾਂ-ਕੁਥਾਂ ਦੇ ਹੱਕ ਲਈ
ਕਾਗਜ਼ੀ ਤਸਦੀਕ ਹੈ।
ਮਿੱਟੀ ਫੁੱਲਾਂ ਲੱਦੀ ਖੁਸਬੂ ਦੀ
ਚੰਗੇਰ ਭਰੀ ਦਾਤ ਹੈ
ਤੇ ਕੁਦਰਤੀ ਨਜ਼ਾਰਿਆਂ ਦਾ
ਅਲੌਕਿਕੀ ਪ੍ਰਮਾਣ ਹੈ।
ਮਿੱਟੀ ਮਮਤਾ ਦੇ ਮੋਹ ਲਈ
ਆਂਦਰਾਂ ਦੀ ਸਾਂਝ ਹੈ।
ਮਿੱਟੀ ਪਾਣੀ ਨੂੰ ਸਮੋਣ ਦਾ
ਮਾਂ ਵਰਗਾ ਜਿਗਰ ਹੈ।
ਤੇ ਨਿਮਰਤਾ ਜਿਊਣ ਲਈ
ਬਾਣੀ ਜਿਹਾ ਕਥਨ ਹੈ।
ਮਿੱਟੀ ਅਣਖ ਦੀ ਤੇ ਹੋਂਦ ਦੀ
ਕਚਹਿਰੀਆਂ ਦੀ ਹਾਕ ਹੈ
ਜੋ ਹੱਕ-ਸੱਚ ਮੰਗਦੀ
ਮਿੱਟੀ ਬੀਤੇ ਹੋਏ ਸਮੇਂ ਦੀ
ਪੈੜਾਂ ਸਾਂਭੀ ਯਾਦ ਹੈ,
ਤੇ ਢੱਠੀਆਂ ਇਮਾਰਤਾਂ ਦਾ
ਝੁਰ-ਝੁਰ ਹੋਇਆ
ਖੰਡਰੀ ਕਲਬੂਤ ਹੈ।
ਮਿੱਟੀ ਦ੍ਰਿਸ਼ਟੀ ਦੀ ਸਾਕਾਰਤਾ ਦਾ
ਆਦਿ ਹੈ ਤੇ ਅੰਤ ਹੈ।
ਮਿੱਟੀ, ਮਿਟੀ ਹੋਈ ਸਭਿਅਤਾ ਦਾ
ਖੋਜਣ ਵਾਲਾ ਵਿਸ਼ਾ ਹੈ।
ਮਿੱਟੀ ਦਬੀਆਂ ਹੋਈਆਂ ਲੱਭਤਾਂ ਦੀ,
ਢੂੰਡਣ ਵਾਲੀ ਖਾਨ ਹੈ।
ਮਿੱਟੀ ਛਿਜੇ ਹੋਏ ਤਨਾਂ ਦਾ
ਢੇਰੀ ਬਣਿਆ ਰੂਪ ਹੈ,
ਤੇ ਮੁੜ-ਮੁੜ
ਉਗਵਣੇ ਤੇ ਵਿਗਸਣੇ ਲਈ
ਜ਼ਿੰਦਗੀ ਦੀ ਰਾਸ ਹੈ!!

**************

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD




ੴ ਸਤਿਗੁਰ ਪ੍ਰਸਾਦਿ॥

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ

# ਕਵੀ ਦਰਬਾਰ ਤੇ ਸਨਮਾਨ ਸਮਾਰੋਹ



ਵਲੋਂ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਤੇ
ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੋਸਾਇਟੀ (ਰਜਿ:) ਚੰਡੀਗੜ੍ਹ

ਸਥਾਨ ਗੁਰਦੁਆਰਾ ਸ੍ਰੀ ਧੰਨਾ ਭਗਤ ਜੀ ਫੇਸ 8 (ਨੇੜੇ ਵਾਈ.ਪੀ.ਐਸ. ਸਕੂਲ)
ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ)

ਮਿਤੀ 14 ਦਸੰਬਰ 2019 (ਸ਼ਨੀਵਾਰ) ਦਿਨ ਐਤਵਾਰ-ਸਮਾਂ 6 ਤੋਂ 8 ਸ਼ਾਮ

## ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਐਵਾਰਡ 2019
## ਨਾਲ ਸਨਮਾਨਿਤ ਕੀਤੀਆਂ ਜਾਣ ਵਾਲੀਆਂ ਸ਼ਖਸ਼ੀਅਤਾਂ

ਇੰਜ: ਸੁਖਦੇਵ ਸਿੰਘ ਲਾਜ ਲੁਧਿਆਣਾ — ਸ. ਹਰੀ ਸਿੰਘ ਕੈੜੇ ਕਲੌੜ
ਸ. ਜਸਪਾਲ ਸਿੰਘ ਕਲੌੜ — ਸ. ਸੁੱਚਾ ਸਿੰਘ ਕਲੌੜ

ਸਭ ਸਾਧ ਸੰਗਤ ਨੂੰ ਕਵੀ ਦਰਬਾਰ ਅਤੇ ਸਨਮਾਨ
ਸਮਾਰੋਹ ਲਈ ਨਿੱਘਾ ਸੱਦਾ ਦਿੱਤਾ ਜਾਂਦਾ ਹੈ ਜੀ।
ਗੁਰੂ ਕਾ ਲੰਗਰ ਅਟੁੱਟ ਵਰਤੇਗਾ ਜੀ

ਦਾਸਰੇ

ਸ: ਜਸਪਾਲ ਸਿੰਘ ਕੰਵਲ
ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ
ਜਨਰਲ ਸਕੱਤਰ ਗਿ: ਦਿੱਤ ਸਿੰਘ ਮੈ: ਇੰਨ: ਸੋਸਾਇਟੀ (ਰਜਿ:)
ਚੰਡੀਗੜ੍ਹ-160036
89689-68397

ਪ੍ਰਿੰ: ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ
ਪ੍ਰਧਾਨ ਗਿਆਨੀ ਦਿੱਤ ਸਿੰਘ ਮੈ: ਇੰਨ: ਸੋਸਾਇਟੀ (ਰਜਿ:)
ਚੰਡੀਗੜ੍ਹ-160036
9465216530

---

### ਸੱਦਾ ਪੱਤਰ

ਬਾਬਾ ਨਾਨਕ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ
ਪ੍ਰਆਧੀ ਪੰਜਾਬੀ ਸੱਥ ਮੁਹਾਲੀ
ਵੱਲੋਂ

## 16ਵਾਂ ਸਾਲਾਨਾ ਸਨਮਾਨ ਸਮਾਗਮ-2019

ਸਥਾਨ: ਸ਼ਿਵਾਲਿਕ ਪਬਲਿਕ ਸਕੂਲ, ਫ਼ੇਜ਼ 6, ਮੁਹਾਲੀ
ਮਿਤੀ : ਪਹਿਲੀ ਦਸੰਬਰ, 2019 (ਐਤਵਾਰ) ਸਮਾਂ : 10.30 ਵਜੇ ਸਵੇਰੇ

ਮੁੱਖ ਮਹਿਮਾਨ: ਸ੍ਰੀ ਕਾਹਨ ਸਿੰਘ ਪੰਨੂੰ I.A.S., ਸਕੱਤਰ, ਖੇਤੀ ਬਾੜੀ ਵਿਭਾਗ, ਪੰਜਾਬ

ਪ੍ਰਧਾਨਗੀ ਮੰਡਲ :
ਡਾ. ਨਿਰਮਲ ਸਿੰਘ ਲਾਂਬੜਾ ਡਾ. ਜਸਪਾਲ ਕੌਰ ਕਾਂਗ ਡਾ. ਈਸ਼ਵਰ ਦਿਆਲ ਗੌੜ

### ਸਨਮਾਨਿਤ ਕੀਤੀਆਂ ਜਾਣ ਵਾਲੀਆਂ ਸ਼ਖ਼ਸੀਅਤਾਂ

1. ਪ੍ਰਿੰ. ਨਸੀਬ ਸਿੰਘ ਸੇਵਕ (ਕਲੌੜ) - ਸਾਹਿਤਕਾਰ ਗੁਰਬਖ਼ਸ਼ ਸਿੰਘ ਕੇਸਰੀ ਪੁਰਸਕਾਰ
2. ਸ੍ਰੀਮਤੀ ਰਣਧੀਰ ਕੌਰ (ਸੈਲੋਮਾਜਰਾ) - ਮਾਤਾ ਮਹਿੰਦਰ ਕੌਰ ਪੁਰਸਕਾਰ
3. ਸ੍ਰੀ ਅਵਤਾਰ ਸਿੰਘ (ਤੀਬੜ) - ਮਾ. ਗੁਰਚਰਨ ਸਿੰਘ ਸਕਰੁੱਲਾਪੁਰ ਪੁਰਸਕਾਰ
4. ਡਾ. ਰਾਜਿੰਦਰ ਸਿੰਘ ਕੰਬੋਜ (ਬੂਹਾ) - ਮਾ. ਸਰੂਪ ਸਿੰਘ ਨੰਬਰਦਾਰ ਪੁਰਸਕਾਰ
5. ਭਾਈ ਗੁਰਦੀਪ ਸਿੰਘ ਦੀਪ (ਬੋਹ) - ਸ. ਹਰਚੰਦ ਸਿੰਘ ਪਟਵਾਰੀ ਪੁਰਸਕਾਰ
6. ਚਿੱਤਰਕਾਰ ਹਾਕਮ ਸਿੰਘ (ਮੋਰਿੰਡਾ) - ਗਿ. ਰਤਨ ਸਿੰਘ ਸਹੌੜਾਂਵਾਲਾ ਪੁਰਸਕਾਰ
7. ਬਾਬੀ ਮਲਕੀਤ ਸਿੰਘ ਬੀ. ਏ. (ਤਸਿੰਬਲੀ) - ਬਾਬੀ ਪ੍ਰੀਤਮ ਸਿੰਘ ਪੁਰਸਕਾਰ
8. ਡਾ. ਸਤੀਸ਼ ਕੁਮਾਰ ਵਰਮਾ (ਪਟਿਆਲਾ) - ਗਿ. ਗੁਰਚਰਨ ਸਿੰਘ ਅੰਮ੍ਰਿਤਸਰ ਪੁਰਸਕਾਰ

### ਪੁਸਤਕ ਪੁਰਸਕਾਰ 2019

1. 'ਸਿੱਖਾਂ ਤੇ ਮੁਸਲਮਾਨਾਂ ਦੀ ਇਤਿਹਾਸਕ ਸਾਂਝ' ਲੇਖਕ : ਅਲੀ ਰਾਜਪੁਰਾ
2. 'ਰੇਤ ਦਾ ਟਿੱਬਾ' ਕਾਵਿ-ਸੰਗ੍ਰਹਿ ਲੇਖਕ: ਸਵਰਨ ਸਿੰਘ

ਇਸ ਮੌਕੇ ਕਾਵਿ ਰੰਗ ਵੀ ਪੇਸ਼ ਕੀਤਾ ਜਾਵੇਗਾ ਤੇ ਕੁਝ ਪੁਸਤਕਾਂ ਲੋਕ-ਅਰਪਣ ਵੀ ਹੋਣਗੀਆਂ।
ਆਪ ਜੀ ਨੂੰ ਸਮਾਗਮ ਲਈ ਹਾਰਦਿਕ ਸੱਦਾ ਦਿੱਤਾ ਜਾਂਦਾ ਹੈ।

ਉਡੀਕਵਾਨ:

ਮਨਮੋਹਨ ਸਿੰਘ ਦਾਊਂ
ਮੁੱਖੀ
9815123900

ਡਾ. ਬਲਜੀਤ ਸਿੰਘ
ਕਨਵੀਨਰ
9855108977

ਪ੍ਰਿੰ. ਗੁਰਮੀਤ ਸਿੰਘ ਖਰੜ
ਸਕੱਤਰ
9463410877

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036